# ਗੁਰੂ ਨਾਨਕ ਮੱਤ ਦਰਪਨ



ਭਾਸ਼ਾ ਵਿਭਾਗ, ਪੰਜਾਬ

# GURU NANAK MATT DARPAN (In Punjabi)

Bhai Jodh Singh, M.A. D. Lit

ਗੁਰੂ ਨਾਨਕ ਮੱਤ ਦਰਪਨ

ਸੰਕਲਨ ਕਰਤਾ : ਭਾਈ ਜੋਧ ਸਿੰਘ
ਐਮ.ਏ.ਡੀ.ਲਿਟ



ਪਹਿਲੀ ਵਾਰ : 1970
ਦੂਜੀ ਵਾਰ 1995
ਕਾਪੀਆਂ 2000
ਮੁੱਲ 210 ਰੁਪਏ

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਇਨਕਲਾਬੀ ਪ੍ਰਿੰਟਰਜ਼, 7-ਕਿਲਾ ਚੌਕ, ਪਟਿਆਲਾ
ਰਾਹੀਂ : ਕੰਟਰੋਲਰ ਛਪਾਈ ਤੇ ਲਿਖਣ ਸਮੱਗਰੀ, ਪੰਜਾਬ

## ਦੋ ਸ਼ਬਦ

ਭਾਸ਼ਾ ਵਿਭਾਗ, ਪੰਜਾਬ ਵਲੋਂ ਪੰਜਾਬੀ ਸਾਹਿਤ, ਸਭਿਆਚਾਰ, ਕਲਾ, ਸੰਗੀਤ ਤੇ ਧਾਰਮਿਕ ਵਿਰਸੇ ਨੂੰ ਸੰਭਾਲਣ ਲਈ ਹਰ ਸੰਭਵ ਉਪਰਾਲੇ ਕੀਤੇ ਜਾ ਰਹੇ ਹੁਨ। ਵਿਦਵਾਨਾਂ ਅਤੇ ਜਗਿਆਸੂਆਂ ਨੂੰ ਲੋੜੀਂਦੀ ਸਮੱਗਰੀ ਮੁਹੱਈਆ ਕਰਨਾ ਵੀ ਵਿਭਾਗ ਲਈ ਇੱਕ ਗੌਰਵ ਦੀ ਗੱਲ ਹੈ। ਇਸ ਮੰਤਵ ਦੀ ਪੂਰਤੀ ਲਈ ਵੱਖ ਵੱਖ ਵਿਸ਼ਿਆਂ ਤੇ ਨਵੀਆਂ ਪੁਸਤਕਾਂ ਛਪਵਾਉਣ ਦੇ ਨਾਲ ਨਾਲ ਪੁਰਾਣੀਆਂ ਅਤੇ ਦੁਰਲੱਭ ਪੁਸਤਕਾਂ ਦਾ ਪੁਨਰ-ਪ੍ਰਕਾਸ਼ਨ ਕੀਤਾ ਜਾਂਦਾ ਹੈ। ਪੁਸਤਕ 'ਗੁਰੂ ਨਾਨਕ ਮੱਤ ਦਰਪਨ' ਦਾ ਪੁਨਰ-ਪ੍ਰਕਾਸ਼ਨ ਵੀ ਇਸੇ ਲੜੀ ਦੀ ਇੱਕ ਕੜੀ ਹੈ।

ਡਾ. ਜੋਧ ਸਿੰਘ ਜੀ ਨੇ ਗੁਰੂ ਨਾਨਕ ਦੀ ਸਮੁੱਚੀ ਬਾਣੀ ਨੂੰ ਵਿਸ਼ਾ ਬੱਧ ਕਰਕੇ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਸੀ ਅਤੇ ਭਾਸ਼ਾ ਵਿਭਾਗ ਨੇ 1969 ਵਿਚ ਇਸ ਨੂੰ 'ਗਾਸਪਾਲ ਆਫ਼ ਗੁਰੂ ਨਾਨਕ' ਨਾਂ ਹੇਠ ਪ੍ਰਕਾਸ਼ਿਤ ਕੀਤਾ ਸੀ। ਹਥਲੀ ਪੁਸਤਕ ਇਸੇ ਪੁਸਤਕ ਦਾ ਪੰਜਾਬੀ ਰੂਪ ਹੈ। ਇਸ ਦਾ ਪਹਿਲਾ ਐਡੀਸ਼ਨ 1970 ਵਿਚ ਪ੍ਰਕਾਸ਼ਿਤ ਕੀਤਾ ਗਿਆ ਸੀ ਜੋ ਹੱਥੋ-ਹੱਥੀ ਵਿਕ ਗਿਆ। ਪਾਠਕਾਂ ਦੀ ਇਸ ਪੁਸਤਕ ਪ੍ਰਤੀ ਸ਼ਰਧਾ ਨੂੰ ਮੁੱਖ ਰੱਖ ਕੇ ਇਸ ਦਾ ਦੂਜਾ ਐਡੀਸ਼ਨ ਛਾਪਿਆ ਜਾ ਰਿਹਾ ਹੈ।

ਵਿਭਾਗ ਅਜਿਹੀ ਪ੍ਰਸਿੱਧ ਪੁਸਤਕ ਨੂੰ ਦੁਬਾਰਾ ਪ੍ਰਕਾਸ਼ਿਤ ਕਰਨ ਵਿਚ ਮਾਣ ਮਹਿਸੂਸ ਕਰ ਰਿਹਾ ਹੈ। ਮੈਨੂੰ ਉਮੀਦ ਹੈ ਕਿ ਪੰਜਾਬੀ ਪਾਠਕ ਪਹਿਲਾਂ ਵਾਂਙ ਹੀ ਇਸ ਪੁਸਤਕ ਦਾ ਨਿੱਘਾ ਸੁਆਗਤ ਕਰਨਗੇ। ਪਾਠਕਾਂ ਦੀ ਕਦਰਦਾਨੀ ਹੀ ਸਾਡੇ ਇਸ ਉਪਰਾਲੇ ਦਾ ਸਹੀ ਮੁੱਲ ਹੈ।

**ਅਜੀਤ ਸਿੰਘ ਚੱਕਤ**
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ

ਭਾਗ I — ਪਰਾਭੌਤਕ

# ਪਰਮਾਤਮਾ ਦਾ ਸਰੂਪ

* ੧ਓ[1] ਸਤਿਨਾਮੁ[2] ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ[3] ॥

---

* ਮੂਲ-ਮੰਤ੍ਰ (ਜਪੁ ਜੀ

1. ਪਿਛੇ ਹੁਣ ਤੇ ਅਗਾਹਾਂ ਨੂੰ ਸਦੀਵ ਕਾਲ ਰਹਿਣ ਵਾਲੀ ਹਸਤੀ (ਹੋਂਦ)।
2. ਸ੍ਵੈ-ਪ੍ਰਕਾਸ਼
3. ਗੁਰੂ ਕਿਰਪਾ ਦੁਆਰਾ।

# ਪਰਮਾਤਮਾ ਦੀ ਏਕਤਾ

ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ ॥

(ਵਾਰ ਮਾਝ ਮ: ੧—139

ਦੂਜੀ ਮਾਇਆ ਜਗਤ ਚਿਤ ਵਾਸੁ ॥ ਕਾਮ ਕ੍ਰੋਧ ਅਹੰਕਾਰ ਬਿਨਾਸੁ ॥ ੧ ॥
ਦੂਜਾ ਕਉਣ ਕਹਾ ਨਹੀ ਕੋਈ ॥
ਸਭ ਮਹਿ ਏਕੁ ਨਿਰੰਜਨੁ ਸੋਈ ॥ ੧ ॥ ਰਹਾਉ
ਦੂਜੀ ਦੁਰਮਤਿ[1] ਆਖੈ ਦੋਇ ॥
ਆਵੈ ਜਾਇ ਮਰਿ ਦੂਜਾ ਹੋਇ ॥ ੨ ॥
ਧਰਣਿ[2] ਗਗਨ ਨਹ ਦੇਖਉ ਦੋਇ ॥
ਨਾਰੀ ਪੁਰਖ ਸਬਾਈ ਲੋਇ ॥ ੩ ॥
ਰਵਿ[3] ਸਸਿ ਦੇਖਉ ਦੀਪਕ ਉਜਿਆਲਾ ॥
ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥ ੪ ॥
ਕਰਿ ਕਿਰਪਾ ਮੇਰਾ ਚਿਤੁ ਲਾਇਆ ॥
ਸਤਿਗੁਰਿ ਮੋ ਕਉ ਏਕੁ ਬੁਝਾਇਆ ॥ ੫ ॥
ਏਕੁ ਨਿਰੰਜਨ ਗੁਰਮੁਖਿ ਜਾਤਾ ॥
ਦੂਜਾ ਮਾਰਿ ਸਬਦਿ ਪਛਾਤਾ ॥ ੬ ॥
ਏਕੋ ਹੁਕਮੁ ਵਰਤੈ ਸਭ ਲੋਈ ॥
ਏਕਸੁ ਤੇ ਸਭ ਓਪਤਿ ਹੋਈ ॥ ੭ ॥
ਰਾਹ ਦੋਵੈ ਖਸਮੁ ਏਕੋ ਜਾਣੁ ॥
ਗੁਰ ਕੈ ਸਬਦਿ ਹੁਕਮੁ ਪਛਾਣੁ ॥ ੮ ॥
ਸਗਲ ਰੂਪ ਵਰਨ ਮਨ ਮਾਹੀ ॥
ਕਹੁ ਨਾਨਕ ਏਕੋ ਸਾਲਾਹੀ ॥ (ਗਉੜੀ ਅਸ਼ਟਪਦੀ 5—223

ਗੁਰਿ ਕਹਿਆ ਅਵਰੁ ਨਹੀ ਦੂਜਾ ॥
ਕਿਸ਼ ਕਹੁ ਦੇਖਿ ਕਰਉ ਅਨ ਪੂਜਾ । (ਗਉੜੀ ਅਸ਼ਟਪਦੀ 8—224)

ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥
ਤੂੰ ਆਪੇ ਰਸਨਾ ਆਪੇ ਬਸਨਾ[4] ਅਵਰੁ ਨ ਦੂਜਾ ਕਹਉ ਮਾਈ ॥ ੧ ॥

---

1. ਜੋ ਦਵੈਤ ਦਸਦੀ ਹੈ । 2. ਧਰਤੀ । 3. ਸੂਰਜ ਤੇ ਚੰਦ । 4. ਵਾਸਨਾ, ਗੰਧ ।

ਸਾਹਿਬ ਮੇਰਾ ਏਕੁ ਹੈ ॥ ਏਕੋ ਹੈ ਭਾਈ ਏਕੋ ਹੈ ॥ ੧ ॥ ਰਹਾਉ ॥
ਆਪੇ ਮਾਰੇ ਆਪੇ ਛੋੜੈ ਆਪੇ ਲੇਵੈ ਦੇਇ ॥
ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ ॥ ੨ ॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥
ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥ ੩ ॥

(ਆਸਾ ਮ: ੧—350)

ਲੇਖ ਅਸੰਖ ਲਿਖਿ ਲਿਖਿ ਮਾਨੁ ॥
ਮਨਿ ਮਾਨਿਐ ਸਚੁ ਸੁਰਤਿ ਵਖਾਨੁ ॥
ਕਥਨੀ ਬਦਨੀ ਪੜਿ ਪੜਿ ਭਾਰ ॥
ਲੇਖ ਅਸੰਖ ਅਲੇਖੁ ਅਪਾਰੁ ॥ ੧ ॥

(ਆਸਾ ਅਸ਼ਟ. ੩—412)

ਜਿਨੀ ਏਕੋ ਸੇਵਿਆ ਪੂਰੀ ਮਤਿ ਭਾਈ ॥
ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣਾਈ ॥ ੨ ॥
ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ ॥
ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ[1] ॥

(ਆਸਾ ਅਸ਼ਟ. ੧੮—420

# ਪਰਮਾਤਮਾ ਅਦੁਤੀ ਹੈ

ਏਕਮ[2] ਏਕੰਕਾਰੁ ਨਿਰਾਲਾ ॥
ਅਮਰੁ ਅਜੋਨੀ ਜਾਤਿ ਨ ਜਾਲਾ ॥
ਅਗਮ ਅਗੋਚਰੁ ਰੂਪੁ ਨ ਰੇਖਿਆ ॥
ਖੋਜਤ ਖੋਜਤ[3] ਘਟਿ ਘਟਿ ਦੇਖਿਆ ॥

(ਬਿਲਾਵਲ ਥਿਤੀ ੧—838)

ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ[4] ਵਿਆਪੈ ॥
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ[5]
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥

1. ਰਾਹੀਂ ਦੁਆਰਾ।
2. ਪਹਿਲੀ ਥਿਤੀ ਰਾਹੀਂ ਉਪਦੇਸ਼ ਹੈ।
3. ਹਰੇਕ ਹਿਰਦੇ ਵਿਚ, ਹਰਿ ਥਾਂ।
4. ਹੰਕਾਰ,
5. ਜਾਣਦਾ ਹੈ।

ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥ ੫ ॥

(ਰਾਮਕਲੀ ਦਖਣੀ ਓਅੰਕਾਰੁ—930

ਏਕੁ ਅਚਾਰੁ ਰੰਗੁ ਇਕੁ ਰੂਪੁ ॥
ਪਉਣ ਪਾਣੀ ਅਗਨੀ ਅਸਰੂਪੁ ॥
ਏਕੋ ਭਵਰੁ[1] ਭਵੈ ਤਿਹੁ ਲੋਇ ॥
ਏਕੋ ਬੂਝੈ ਸੂਝੈ ਪਤਿ ਹੋਇ ॥
ਗਿਆਨੁ ਧਿਆਨੁ ਸਮਸਰਿ ਰਹੈ ॥
ਗੁਰਮੁਖਿ ਏਕੁ ਵਿਰਲਾ ਕੋ ਲਹੈ ॥
ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ ॥
ਗੁਰੂ ਦੁਆਰੈ ਆਖਿ ਸੁਣਾਏ ॥ ੭ ॥

(ਰਾਮਕਲੀ ਦਖਣੀ ਓਅੰਕਾਰ—930

ਮਨੂਆ ਮਾਰਿ ਨਿਰਮਲ ਪਦੁ ਚੀਨਿਆ[2] ਹਰਿਰਸ ਰਤੇ ਅਧਿਕਾਈ[3] ॥
ਏਕਸ ਬਿਨੁ ਮੈ ਅਵਰੁ ਨ ਜਾਨਾ ਸਤਿਗੁਰਿ ਬੂਝ ਬੁਝਾਈ ॥ ੬ ॥
ਅਗਮ ਅਗੋਚਰ[4] ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ ॥
ਸੁਭਰ ਭਰੇ ਨਾਹੀ ਚਿਤੁ ਡੋਲੈ ਮਨ ਹੀ ਤੇ ਮਨੁ ਮਾਨਿਆ ॥ ੭ ॥

(ਸਾਰੰਗ ਅਸ਼ਟ. ੨—1233)

ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ ॥
ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ[5] ॥

(ਵਾਰ ਮਲਾਰ, ਪਉੜੀ ੪—1280)

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥

(ਵਾਰ ਮਲਾਰ, ਸਲੋਕ ਪਉੜੀ ੨੮—1291)

# ਉਹ ਅਮਰ ਸਚਾਈ ਹੈ

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥

(ਜਪੁਜੀ-ਪ: ੧

---

1. ਆਤਮਾ । 2. ਸਮਝਿਆ ।
3. ਬਹੁਤੇ । 4. ਜੋ ਮਨ ਇੰਦ੍ਰਿਆ ਦਾ ਵਿਸ਼ਾ ਨਹੀਂ ।
5. ਸਿਆਹੀ ।

ਤੂੰ ਸਦਾ ਸਲਾਮਤਿ ਨਿਰੰਕਾਰ ॥

(ਜਪੁਜੀ-ਪ: ੧੨

ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥

(ਜਪੁਜੀ-ਪ: ੨੮

ਅਸਥਿਰ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ ॥

(ਸਿਰੀ ਰਾਗ ਅਸ਼ਟ ੩—54

ਅਲਾਹੁ ਅਲਖੁ ਅਗੰਮ ਕਾਦਰੁ ਕਰਣਹਾਰੁ ਕਰੀਮ ॥
ਸਭ ਦੁਨੀ ਆਵਣ ਜਾਵਣੀ ਮੁਕਾਮੁ[1] ਏਕ ਰਹੀਮ ॥ ੬ ॥
ਮੁਕਾਮ[2] ਤਿਸ ਨੋ ਆਖੀਐ ਜਿਸੁ ਸਿਸਿ[3] ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥
ਦਿਨ ਰਵਿ[4] ਚਲੈ ਨਿਸਿ[5] ਸਸਿ[6] ਚਲੈ ਤਾਰਿਕਾ ਲਖ ਪਲੋਇ ॥
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥

(ਸਿਰੀ ਰਾਗ ਅਸ਼ਟ-17-64

ਨ[9] ਸੂਰਸਸਿ ਮੰਡਲੋ ॥
ਨ ਸਪਤ ਦੀਪ[10] ਨਹ ਜਲੋ ॥
ਅੰਨ ਪਉਣ ਥਿਰੁ ਨ ਕੋੲੀ ॥
ਏਕੁ ਤੁਈ ਏਕੁ ਤੁਈ ॥

(ਮਾਝ ਕੀ ਵਾਰ, ਸਲੋਕ ਪਉੜੀ ੧੩-144

ਸਚੁ ਤਾ ਪਰੁ ਜਾਣੀਐ ਜਾ ਰਿਦੈ[11] ਸਚਾ ਹੋਇ ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ[12] ਤਾ ਪਾਏ ਮੋਖ ਦੁਆਰੁ ।
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥

---

1. ਟਿਕਣ ਵਾਲਾ, ਕਾਇਮ ।
2. ਟਿਕਣ ਵਾਲਾ, ਕਾਇਮ ।
3. ਸਿਰ ਤੇ ।
4. ਸੂਰਜ ।
5. ਰਾਤ ।
6. ਚੰਨ ।
7. ਤੁਰ ਜਾਂਦੇ ਹਨ ।
8. ਕਹੋ ।
9. ਨਸਰਜ, ਨ ਚੰਦਰਮਾ, ਨ ਲੋਕ ।
10. ਦੇਸ ।
11. ਹਿਰਦਾ ।
12. ਪ੍ਰਸੰਨ ਹੋਈਏ ।

ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕ ਵਖਾਣੈ[1] ਬੇਨਤੀ ਜਿਨ ਸਚੁ ਪਲੈ ਹੋਇ ॥

(ਆਸਾ ਕੀ ਵਾਰ, ਸਲੋਕ, ਪਉੜੀ 10-468

ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥
ਨਾਨਕ ਸਾਹਿਬੁ ਸਾਚੋ ਸਾਚਾ[2] ਤਿਚਰੁ ਜਾਪੀ ਜਾਪੈ ॥

(ਵਾਰ ਰਾਮਕਲੀ ਮ: ੩ ਵਿਚੋਂ, ਸਲੋਕ ਪਉੜੀ 19-955)

ਧੰਨ ਸੁ ਕਾਗਦੁ ਕਲਮ ਧੰਨ ਧਨੁ ਭਾਂਡਾ[3] ਧਨੁ ਮਸੁ[4] ॥
ਧਨੁ ਲੇਖਾਰੀ ਨਾਨਕਾ ਜਿਨ ਨਾਮੁ ਲਿਖਾਇਆ ਸਚੁ ॥

(ਵਾਰ ਮਲਾਰ ਸਲੋਕ ਪਉੜੀ 28—1291)

# ਉਹ ਕਰਤਾਰ ਹੈ

ਸੁਆਸਤਿ[5] ਆਥਿ[6] ਬਾਣੀ ਬਰਮਾਉ[7] ॥
ਸਤਿ ਸੁਹਾਣੁ ਸਦਾ ਮਨਿ ਚਾਉ ॥

(ਜਪੁਜੀ-ਪ: 21)

ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥
ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ[8] ਗੁਬਾਰੁ[9] ॥
ਘਟਿ ਘਟਿ ਜੋਤਿ ਨਿਰੰਤਰੀ[10] ਬੂਝੈ ਗੁਰਮਤਿ ਸਾਰੁ ॥ ੪ ॥

(ਸਿਰੀ ਰਾਗੁ—20

ਤੂੰ ਕਰਤਾ ਪੁਰਖੁ ਅਗੰਮੁ[11] ਹੈ ਆਪਿ ਸ੍ਰਿਸਟਿ ਉਪਾਤੀ ॥

---

1. ਕਹਿੰਦਾ ਹੈ ।
2. ਉਤਨਾ ਚਿਰ ਦਿਸਦਾ ਹੈ ਜਿੰਨਾ ਚਿਰ ਜਪਦੇ ਰਹੀਏ ।
3. ਦਵਾਤ ।
4. ਸਿਆਹੀ ।
5. ਤੂੰ ਧੰਨੁ ਹੈਂ, ਤੇਰੀ ਸਦਾ ਜੈ ਹੋਵੇ,
6. ਬ੍ਰਹਿਮੰਡ।
7. ਸੋਹਣੀ ਸੋਭਾ (ਦਾ ਵਰਣਨ)
8. ਮੂਰਖ ਨੂੰ ।
9. ਹਨੇਰਾ ।
10. ਇੱਕ ਰਸ, ਲਗਾਤਾਰ ।
11. ਜਿਸ ਤਕ ਕਿਸੇ ਦੀ ਪਹੁੰਚ ਨਾ ਹੋਵੇ ।

ਰੰਗ[1] ਪਰੰਗ ਉਪਾਰਜਨਾ[2] ਬਹੁ ਬਹੁ ਬਿਧਿ ਭਾਤੀ ॥
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ॥
(ਮਾਝ ਕੀ ਵਾਰ ਪਉੜੀ 1—138

ਪੰਚ[3] ਭੂ ਨਾਇਕੋ[4] ਆਪਿ ਸਿਰੰਦਾ[5] ਜਿਨਿ ਸਚ ਕਾ ਪਿੰਡੁ[6] ਸਵਾਰਿਆ ।
(ਸੂਹੀ ਰਾਗ ਛੰਤ—166

ਤੁਧੁ ਸੰਸਾਰ ਉਪਾਇਆ[7] ॥ ਸਿਰੇ ਸਿਰਿ ਧੰਧੇ ਲਾਇਆ ॥
ਵੇਖਹਿ ਕੀਤਾ ਆਪਣਾ ਕਰਿ ਕੁਦਰਤਿ[8] ਪਾਸਾ ਢਾਲਿ ਜੀਉ ॥ ੨ ॥
(ਸ੍ਰੀ ਰਾਗ ਅਸ਼ਟ—71)

ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ[9] ॥ ਦੇਵੀ ਦੇਵ ਉਪਾਇ ਵੇਸਾ ॥
ਜੋਤੀ[10] ਜਾਤੀ ਗਣਤ ਨ ਆਵੈ ॥ ਜਿਨਿ ਸਾਜੀ ਸੋ ਕੀਮਤਿ ਪਾਵੈ ॥
ਕੀਮਤਿ ਪਾਇ ਰਹਿਆ ਭਰਪੂਰ ॥ ਕਿਸੁ ਨੇੜੈ ਆਖਾ ਕਿਸੁ ਆਖਾ ਦੂਰਿ ॥ ੪ ॥
(ਬਿਲਾਵਲ ਰਾਗੁ, ਥਿਤੀ —839

ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥ ੧੨ ॥
(ਰਾਮਕਲੀ ਰਾਗੁ ਅਸ਼ਟ: ੯—908

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸ਼ਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥ ੯ ॥
(ਰਾਮਕਲੀ ਦਖਣੀ ਓਅੰਕਾਰੁ—929

ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥
ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥
ਦਸ ਅਵਤਾਰੀ ਰਾਮੁ ਰਾਜਾ ਆਇਆ ॥
ਦੈਤਾ ਮਾਰੇ ਧਾਇ ਹੁਕਮਿ ਸਬਾਇਆ ॥
ਈਸ[11] ਮਹੇਸੁਰੁ ਸੇਵ ਤਿਨੀ ਅੰਤੁ ਨ ਪਾਇਆ ॥
(ਵਾਰ ਮਲਾਰ ਪਉੜੀ ੩,—1279

---

1. ਰੰਗ ਬਰੰਗੀ, ਕਈ ਤਰ੍ਹਾਂ ਦੀ ।
2. ਪੈਦਾ ਕੀਤੀ ।
3. ਪੰਜ ਭੂਤ—ਆਕਾਸ਼, ਪਵਨ, ਅਗਨੀ, ਜਲ, ਪ੍ਰਿਥਵੀ ।
4. ਨਾਇਕ, ਸੁਆਮੀ ।
5. ਪੈਦਾ ਕਰਦਾ ਹੈ ।
6. ਸਰੀਰ ।
7. ਹਰੇਕ ਜੀਵ ਨੂੰ ।
8. ਗੋਟਾਂ ਸੁਟਣਾ, ਚੌਪੜ ਖੇਡਣਾ ।
9. ਦੇਵੀ ਦੇਵਤਿਆਂ ਜੇਹੇ ਕਈ ਸਰੂਪ ਪੈਦਾ ਕੀਤੇ ।
10. ਜੋਤਿ ਵਾਲੀਆਂ ਹਸਤੀਆਂ ਦੀ ।
11. ਸ਼ਿਵ ।

ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥
ਕਾਰਣੁ ਕਰਤੇ ਵਸਿ ਹੈ ਜਿਨਿ ਕਲ[1] ਰਖੀ ਧਾਰਿ ॥

(ਸਹਿਸ ਕ੍ਰਿਤੀ ਸਲੋਕ ੨—1353

## ਪਰਮਾਤਮਾ ਨਿਰਭਉ ਨਿਰਵੈਰ ਹੈ

ਭੈ ਵਿਚਿ ਪਵਣੁ ਵਹੈ ਸਦਵਾਉ[2] ॥ ਭੈ ਵਿਚਿ ਚਲਹਿ ਲਖ ਦਰੀਆਉ ॥
ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥
ਭੈ ਵਿਚਿ ਇੰਦੁ[3] ਫਿਰੈ ਸਿਰ ਭਾਰਿ ॥ ਭੈ ਵਿਚਿ[4] ਰਾਜਾ ਧਰਮੁ ਦੁਆਰੁ ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥
ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ[5] ਆਕਾਸ ॥
ਭੈ ਵਿਚਿ ਜੋਧ[6] ਮਹਾਬਲ ਸੂਰ[7] ॥ ਭੈ ਵਿਚਿ ਆਵਹਿ ਜਾਵਹਿ ਪੂਰ ॥
ਸਗਲਿਆ ਭਉ ਲਿਖਿਆ ਸਿਰਿ ਲੇਖੁ ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥ ੧॥

ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ[8] ॥
ਕੇਤੀਆ[9] ਕੰਨ੍ ਕਹਾਣੀਆ ਕੇਤੇ ਬੇਦ [10]ਬੀਚਾਰ ॥

(ਸਲੋਕ ੧ ਅਤੇ ੨, ਪਉੜੀ 4—464

ਜੁਗਿ ਜੁਗਿ ਥਾਪਿ[11] ਸਦਾ ਨਿਰਵੈਰੁ ॥
ਜਨਮਿ ਮਰਣਿ ਨਹੀ[12] ਧੰਧਾ ਧੈਰੁ ॥

## ਉਸ ਦੀ ਹੋਂਦ ਤੇ ਸਮੇਂ ਦਾ ਕੋਈ ਅਸਰ ਨਹੀਂ ।

ਤੂ ਸਦਾ ਸਲਾਮਤਿ ਨਿਰੰਕਾਰ ॥

(ਜਪੁਜੀ, 16—4

ਨਾ ਓਹੁ ਮਰੈ ਨ ਹੋਵੈ ਸੋਗੁ ॥

(ਆਸਾ ਰਾਗ, ਚਉਪਦੇ 3:2—349

---

1. ਸ਼ਕਤੀ ।
2. ਸਦਾ ਹੀ ।
3. ਇੰਦ੍ਰ, ਬਦਲਾ ।
4. ਧਰਮ ਰਾਜ ।
5. ਤਣੇ ਰਹਿੰਦੇ ਹਨ ।
6. ਜੋਧੇ ।
7. ਸੂਰਮੇ, ਬਹਾਦਰ,
8. ਵਡੇ ਸਮੂਹ
9. ਧੂੜ ਵਰਗੇ ਹਨ ।
10. ਕਾਨ੍ਹ ਸਬੰਧੀ
11. ਕਾਇਮ ਹੈ
12. ਧੰਧਿਆਂ ਵਿਚ ਧਾਵਨਾ ।

ਅਲਖ ਅਪਾਰ ਅਗੰਮ[1] ਅਗੋਚਰ[2] ਨਾ ਤਿਸੁ ਕਾਲ ਨ ਕਰਮਾ ॥
ਜਾਤਿ ਅਜਾਤਿ ਅਜੋਨੀ ਸੰਭਉ[3] ਨਾ ਤਿਸੁ ਭਾਉ ਨਾ ਭਰਮਾ ॥ ੧ ॥
ਸਾਚੇ ਸਚਿਆਰ ਵਿਟਹੁ ਕੁਰਬਾਣੁ ॥
ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨਿਸਾਣੁ[4] ॥ ਰਹਾਉ ॥
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮ ਨ ਨਾਰੀ ॥
ਅਕੁਲ ਨਿਰੰਜਨ ਅਪਰ ਪਰੰਪਰੁ[5] ਸਗਲੀ ਜੋਤਿ ਤੁਮਾਰੀ ॥

(ਸੋਰਠਿ ਰਾਗੁ, ਦੋਤੁਕੇ—597

ਜਗੁ ਤਿਸ ਕੀ ਛਾਇਆ[6] ॥
ਜਿਸੁ ਬਾਪੁ ਨ ਮਾਇਆ ॥
ਨਾ ਤਿਸੁ ਭੈਣ ਨ ਭਰਾਉ[7] ਕਮਾਇਆ ।
ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ[8] ਮਨਿ ਭਾਇਆ ॥ ੨ ॥
ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥
ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥
ਸਤ ਸੰਤੋਖਿ ਸਬਦਿ ਅਤਿ ਸੀਤਲੁ[9] ਸਹਜ ਭਾਇ ਲਿਵ ਲਾਇਆ ॥ ੩ ॥

(ਮਾਰੂ ਰਾਗੁ (ਸੋਲਹੇ)—1038

### ਪਰਮਾਤਮਾ ਅਦੁਤੀ ਤੇ ਚੇਤੰਨ ਹਸਤੀ (ਹੋਂਦ) ਹੈ ।

ਗੁਣੁ ਏਹੋ ਹੋਰੁ ਨਾਹੀ ਕੋਇ ॥
ਨਾ ਕੋ ਹੋਆ ਨਾ ਕੋ ਹੋਇ ॥

(ਆਸਾ ਚਉਪਦੇ 3·2—349

ਏਕੋ ਰਵਿ ਰਹਿਆ ਸਭ ਥਾਂਈ ਏਕੁ ਵਸਿਆ ਮਨ ਮਾਹੀ ॥ ੧੩ ॥

(ਆਸਾ ਪਟੀ—433

ਪਪੈ ਪਾਤਿਸਾਹੁ ਪਰਮੇਸਰੁ ਕਉ ਪਰਪੰਚ ਕੀਆ ॥
ਦੇਖੈ ਬੂਝੈ ਸਭ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥ ੨੪ ॥

(ਆਸਾ ਪਟੀ—433

---

1. ਅਪਹੁੰਚ
2. ਮਨ ਬਾਣੀ ਤੋਂ ਪਰੇ
3. ਸੈਭੰ, ਸ੍ਵੈ ਪ੍ਰਕਾਸ਼ ।
4. ਪ੍ਰਗਟ ਹੁੰਦਾ ਹੈ ।
5. ਬੇਅੰਤ ਅਪਰ ਅਪਾਰ ।
6. ਪ੍ਰਤਿਬਿੰਬ, ਅਕਸ,
7. ਭਾਈ
8. ਅਜਰ, ਬੁਢੇਪੇ ਰਹਿਤ ।
9. ਸੁਤੇ ਸਿਧ ਹੀ ।

ਵਵੈ ਵਾਸੁ ਦੇਉ ਪਰਮੇਸਰੁ[1] ਵੇਖਣ ਕਉ ਜਿਨਿ ਵੇਸੁ ਕੀਆ ॥
ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥ ੩੨ ॥
(ਆਸਾ ਪਟੀ—434

## ਪਰਮਾਤਮਾ ਅਜੂਨੀ ਹੈ

ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ[2] ॥
ਨਾ ਤਿਸੁ ਰੂਪ ਨ ਰੇਖ[3] ਵਰਨ ਸਬਾਇਆ ॥
ਨਾ ਤਿਸੁ ਭੁਖ ਪਿਆਸ[4] ਰਜਾ ਧਾਇਆ ॥
(ਵਾਰ ਮਲਾਰ ਪਉੜੀ 2—1279

ਪਉਣ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ[5] ਕੀਆ ॥
ਅੰਧੁਲੈ ਦਹਿਸਿਰਿ[6] ਮੂੰਡੁ[7] ਕਟਾਇਆ[8] ਰਾਵਣੁ ਮਾਰਿ ਕਿਆ ਵਡਾ ਭਇਆ ।
ਕਿਆ ਉਪਮਾ ਤੇਰੀ ਆਖੀ ਜਾਇ ॥
ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥ ੧ ॥ ਰਹਾਉ ॥
ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ[9] ਨਥਿ ਕਿਆ ਵਡਾ ਭਇਆ ॥
ਕਿਸੁ ਤੂੰ ਪੁਰਖੁ ਜੋਰੂ[10] ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ ॥ ੨ ॥

---

1. ਪਰਮਾਤਮਾ, ਜਿਸ ਦਾ ਸਭ ਵਿਚ ਨਿਵਾਸ ਹੈ ਅਤੇ ਜੋ ਸਭ ਵਿਚ ਹੈ ।

2. ਪੈਦਾ ਕੀਤਾ ।

3. ਸਾਰਿਆਂ ਵਰਨਾ ਵਿਚੋਂ ਉਸ ਦਾ ਕੋਈ ਵਰਨ ਨਹੀਂ ।

4. ਰੱਜਿਆ ਹੋਇਆ (ਆਪਣੇ ਕੰਮ ਤੇ) ਭੱਜਾ ਫਿਰਦਾ ਹੈ ।

5. ਮੇਲ ।    6. ਦਸ ਸਿਰ ਧਾਰਨ ਵਾਲਾ ਰਾਵਣ ।    7. ਸਿਰ ।

8. ਗੁਰੂ ਨਾਨਕ ਇਸ ਸ਼ਬਦ ਵਿਚ ਅਵਤਾਰਵਾਦ ਦੇ ਸਿਧਾਂਤ ਦਾ ਖੰਡਨ ਕਰਦੇ ਹਨ । ਉਹ ਫੁਰਮਾਉਂਦੇ ਹਨ ਕਿ ਪਰਮਾਤਮਾ ਇਸ ਸੰਸਾਰ ਦੀਆਂ ਸਭ ਵਸਤੂਆਂ ਤੇ ਜੀਵਾਂ ਦਾ ਕਰਤਾ ਤੇ ਖੰਕਾਰ ਹੈ । ਸ੍ਰੀ ਰਾਮ ਚੰਦਰ ਤੇ ਸ੍ਰੀ ਕ੍ਰਿਸ਼ਨ ਨੇ ਕੁਝ ਕੁ ਰਾਖਸ਼ਾਂ ਦੇ ਸਿਰ ਵਢਿਆ ਸੀ ਅਤੇ ਉਹ ਪਰਮਾਤਮਾ ਦੇ ਅਵਤਾਰ ਕਰਕੇ ਪੂਜੇ ਜਾਂਦੇ ਹਨ । ਤੁਸੀਂ ਕੁਝ ਕੁ ਰਾਖਸ਼ਾਂ ਦੇ ਨਾਸ਼ ਕਾਰ ਨੂੰ ਸਮੂੰਹ ਦੇ ਨਾਸ਼ਕਾਰ ਦੇ ਬਰਾਬਰ ਕਿਵੇਂ ਮੰਨ ਸਕਦੇ ਹੋ । ਅਜੇਹੀਆਂ ਮਨੌਤਾਂ ਉਸ ਦੀ ਸੋਭਾ ਨੂੰ ਸਗੋਂ ਘਟਾਉਂਦੀਆਂ ਹਨ ।

9. ਇਕ ਸਰਪ ਜੋ ਕ੍ਰਿਸ਼ਨ ਜੀ ਨੇ ਜਮਨਾ ਵਿਚੋਂ ਕਢਿਆ ।

10. ਇਸਤ੍ਰੀ, ਪਤਨੀ ।

ਨਾਲਿ[1] ਕੁਟੰਬ ਸਾਥਿ ਵਰਦਾਤਾ[2] ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥
ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ[3] ਕਿਆ ਵਡਾ ਭਇਆ ॥ ੩ ॥
(ਆਸਾ ਰਾਮ—350

ਨਾਨਕ ਸਚ ਧਿਆਇਦਿਨਿ ਸਚੁ ॥
ਜੋ ਮਰਿ ਜੰਮੇ[4] ਸੁ ਕਚੁ ਨਿਕਚੁ ॥ ੧ ॥ ੩ ॥
(ਆਸ ਕੀ ਵਾਰ ਸਲੋਕ ਪਉੜੀ 2—463

## ਪਰਮਾਤਮਾ ਸੈਭੰ ਹੈ ।

ਥਾਪਿਆ[5] ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ[6] ਸੋਇ ॥
(ਜਪੁ ਜੀ

ਆਪੀਨੈ ਆਪੁ ਸਾਜਿਓ ਆਪਿਨੈ ਰਚਿਓ ਨਾਉ[7] ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
(ਆਸਾ ਕੀ ਵਾਰ ਪਉੜੀ 1—463

ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ[8] ॥
ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ[9] ਅਪਾਰੋ ।
(ਦਖਣੀ ਵਡਹੰਸ — 580

## ਪਰਮਾਤਮਾ ਬੇਅੰਤ ਹੈ ।

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥
ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆ ਚਾਰ ॥
ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ ॥

---

1. ਕਮਲ ਨਾਲਿ ਦਾ ਕੁਟੰਬ (ਜਨਮ ਸਥਾਨ) 2. ਵਰ ਦੇਣ ਵਾਲਾ ਵਿਸ਼ਨੂੰ ।
3. ਮਾਰ ਕੇ । 4. ਅਤਿਅੰਤ ਕਚੇ ।

5. ਜਿਵੇਂ ਕਿ ਪੱਥਰ ਨੂੰ ਕੱਟ ਕੇ ਕਿਸੇ ਹੋਰ ਧਾਤ ਤੋਂ ਮੂਰਤੀਆਂ ਬਣਾਈਆਂ ਜਾਂਦੀਆਂ ਹਨ । ਮੂਰਤੀਆਂ ਨੂੰ ਮੰਦਰ ਵਿਚ ਰਸਮਾਂ ਦੁਆਰਾ ਟਿਕਾਉਣ ਉਪਰੰਤ ਪੂਜਿਆ ਜਾਂਦਾ ਹੈ ।

6. ਮਾਇਆ ਰਹਿਤ ਪ੍ਰਭੂ । 7. ਪ੍ਰਭੂ ਦੀ ਵਿਆਪਕ ਹੋਂਦ/ਸਰੂਪ (ੴਕਾਰ)
8. ਪਾਲਣਹਾਰ । 9. ਜੋ ਮਨ ਬੁਧੀ ਕਰਕੇ ਲਖਿਆ ਨਾ ਜਾਵੇ ।

ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ ॥
ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ ਨ ਆਵੈ ਤੋਟਿ ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟ ॥

(ਜਪੁ ਜੀ—3

ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥ (ਜਪੁ ਜੀ, 5
ਕੁਦਰਤਿ[1] ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥ (ਜਪੁ ਜੀ, 16
ਸਾਲਾਹੀ[2] ਸਾਲਾਹਿ ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ[3] ਪਵਹਿ ਸਮੁੰਦਿ ਨ ਜਾਣੀਅਹਿ ॥

(ਜਪੁ ਜੀ, 23

ਅੰਤੁ ਨ ਸਿਫਤੀ ਕਹਣਿ ਨ ਅੰਤੁ ॥
ਅੰਤੁ ਨ ਕਰਣੈ ਦੇਣਿ ਨ ਅੰਤੁ ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥
ਅੰਤੁ ਨਾ ਜਾਪੈ ਕਿਆ ਮਨਿ ਮੰਤ[4] ।
ਅੰਤੁ ਨ ਜਾਪੈ ਕੀਤਾ ਆਕਾਰੁ ॥
ਅੰਤੁ ਨ ਜਾਪੈ ਪਾਰਾਵਾਰੁ ॥
ਅੰਤੁ ਕਾਰਣਿ ਕੇਤੇ ਬਿਲਲਾਹਿ[5] ॥
ਤਾ ਕੇ ਅੰਤ ਨ ਪਾਏ ਜਾਹਿ ॥
ਏਹੁ ਅੰਤੁ ਨ ਜਾਣੈ ਕੋਇ ॥
ਬਹੁਤਾ ਕਹੀਐ ਬਹੁਤਾ ਹੋਇ ॥ (ਜਪੁ ਜੀ, 24

ਸੁਣਿ ਵਡਾ ਆਖੈ ਸਭ ਕੋਈ ॥
ਕੇਵਡੁ ਵਡਾ ਡੀਠਾ ਹੋਈ ॥
ਕੀਮਤਿ ਪਾਇ ਨ ਕਹਿਆ ਜਾਇ ॥
ਕਹਣੈ ਵਾਲੇ ਤੇਰੇ ਰਹੇ ਸਮਾਇ ॥ ੧ ॥ ਰਹਾਉ ॥
ਵਡੇ ਮੇਰੇ ਸਾਹਿਬਾ[6] ਗਹਿਰ ਗੰਭੀਰਾ[7] ਗੁਣੀ ਗਹੀਰਾ ॥

---

1. ਤਾਕਤ ਬਲ । 2. ਸ਼ਲਾਘਾ ਕਰਨ ਵਾਲੇ ਸ਼ਲਾਘਾ ਕਰਦੇ ਹਨ ।
3. ਨਾਲੇ । 4. ਮੰਤਵ, ਮਨੋਰਥ । 5. ਵਿਲਕਦੇ, ਤਰਲੇ ਲੈਂਦੇ ਹਨ ।
6. ਡੂੰਘੇ ਸੁਭਾ ਵਾਲਾ । 7. ਅਥਾਹ ਗੁਣਾ ਵਾਲਾ ।

ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ[1] ॥ ੧ ॥ ਰਹਾਉ ॥
ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥
ਸਭ ਕੀਮਤਿ ਮਿਲ ਕੀਮਤਿ ਪਾਈ ॥
ਗਿਆਨੀ ਧਿਆਨੀ ਗੁਰ ਗੁਰਹਾਈ[2] ॥
ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥ ੨ ॥

(ਰਾਗੁ ਆਸਾ—

ਜੇ ਸਭਿ ਮਿਲਿ ਕੈ ਆਖਣ ਪਾਹਿ ॥
ਵਡਾ ਨ ਹੋਵੈ ਘਾਟਿ ਨ ਜਾਇ ॥

(ਰਾਗੁ ਆਸਾ—

ਤੂ ਦਰੀਆਉ ਦਾਨਾ ਬੀਨਾ[3] ਮੈ ਮਛਲੀ ਕੈਸੇ ਅੰਤੁ ਲਹਾ ॥
ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ ॥ ੧ ॥
ਨ ਜਾਣਾ ਮੇਉ[4] ਨਾ ਜਾਣਾ ਜਾਲੀ ॥ ਜਾ ਦੁ ਲਖਾਗੈ ਤਾ ਤੁਝੈ ਸਮਾਲੀ[5] ॥ਰਹਾਉ॥
ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੁ ਤੇਰੈ ਹਦੂਰਿ ॥
ਤੂ ਦੇਖਹਿ ਹਉ ਮੁਕਰਿ ਪਾਉ[6] ॥ ਤੇਰੈ ਕਾਮਿ ਨ ਤੇਰੈ ਨਾਇ ॥

(ਸਿਰੀ ਰਾਗ ਘਰ ੪ 2·31—25

ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥ ਊਭੇ[7] ਸੇਵਹਿ ਅਲਖ ਅਪਾਰੈ ॥
ਹੋਰ ਕੇਤੀ ਦਰਿ ਦੀਸੈ ਬਿਲਲਾਦੀ[8] ਮੈ ਗਣਤ ਨਾ ਆਵੈ ਕਾਈ ਹੇ ॥ ੧੪ ॥

(ਮਾਰੂ ਸੋਲਹੇ 14·2—1022

## ਸਰਬ ਵਿਆਪਕ ਪਰ ਤ੍ਰਿਗੁਣਾਤੀਤ

ਸਹਸ[9] ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ[10] ਏਕ ਤੋਹੀ ॥
ਸਹਸ ਪਦ[11] ਬਿਮਲ[12] ਨਨ ਏਕ ਪਦ ਗੰਧ[13]

---

1. ਵਿਸਥਾਰ, ਖਿਲਾਰ । 2. ਗੁਰੂਆਂ ਦੇ ਗੁਰੂ ।

*ਮੱਛੀ ਦਰਿਆ ਦਾ ਵਿਸਤਾਰ ਨਹੀਂ ਲਭ ਸਕਦੀ, ਕਿਉਂ ਜੋ ਵਿਸਤਾਰ ਲਭਣ ਲਈ ਉਸ ਨੂੰ ਪਾਣੀ ਤੋਂ ਬਾਹਰ ਜਾਣਾ ਪਵੇਗਾ ਤੇ ਅਜਿਹਾ ਕਰਨ ਨਾਲ ਉਸ ਦੀ ਮੌਤ ਹੋ ਜਾਵੇਗੀ ।

3. ਦ੍ਰਿਸ਼ਟਾ ।
4. ਮਾਹੀਗੀਰ, ਮਾਛੀ, ਭਾਵਜਮ
5. ਸਮਾਰੀ, ਯਾਦ ਕਰਦੀ ਹਾਂ ।
6. ਨਾ ਤੇਰੇ ਕਿਸੇ ਕੰਮ ਜੋਗੀ ਹਾਂ ਅਤੇ ਨਾ ਤੇਰੇ ਨਾਮ ਨੂੰ ਰੋਸ਼ਨ ਕਰਦੀ ਹਾਂ ।
7. ਖੜੇ ।
8. ਕੁਰਲਾਂਦੀ ।
9. ਹਜ਼ਾਰਾ
10. ਨਹੀਂ । ਨਹੀਂ
11. ਚਰਨ
12. ਨਿਰਮਲ ।
13. ਭਾਵ ਸੁਗੰਧੀ ਲੈਣ ਵਾਲੀਆਂ ਨਾਸਾਂ

ਬਿਨੁ ਸਹਸ ਤਵ ਗੰਧ ਇਵ ਚਲਤ[1] ਮੋਹੀ ॥ ੨ ॥

(ਧਨਾਸਰੀ, ਕੀਰਤਨ ਸੋਹਿਲਾ—13

ਜੋਗੀ ਅੰਦਰਿ ਜੋਗੀਆ ਤੂੰ ਭੋਗੀ ਅੰਦਰਿ ਭੋਗੀਆ ॥
ਤੇਰਾ ਅੰਤ ਨ ਪਾਇਆ ਸੁਰਗਿ ਮਛਿ[2] ਪਾਇਆਲਿ[3] ਜੀਉ ॥ ੧ ॥

(ਸ੍ਰੀ ਰਾਗੁ ਅਸਟ ਘਰ 3, 1—7

ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ ॥ ੧ ॥ ਰਹਾਉ॥
ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ[4] ਅਕਲ ਕਲਾ ਭਰਪੂਰਿ ਰਹਿਆ ॥

'ਆਸਾ ਦੀਵਾਰ ਸਲੋਕ ਪਉੜੀ 12—469

ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ॥
ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ ॥
ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ ਜਿਨਿ ਏਹ ਰਚਨਾ ਰਾਚੀ ॥
ਨਾਮੁ ਧਿਆਏ ਤਾ ਸੁਖੁ ਪਾਏ ਬਿਨੁ ਨਾਵੈ[5] ਪਿੜ ਕਾਚੀ ॥
ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ ॥
ਜਿਨਿ ਜਗੁ ਥਾਪਿ[6] ਵਤਾਇਆ ਜਾਲੋ ਸੋ ਸਾਹਿਬੁ ਪਰਵਾਣੋ ॥ ੧ ॥

(ਵਡਹੰਸ ਅਲਾਹਣੀਆ 1·4—581

ਆਪਿ ਖੜੋਵਹਿ ਆਪਿ ਕਰਿ[7] ਆਪੀਣੈ ਆਪਾਹੁ ॥

(ਵਾਰ ਸੂਹੀ ਸਲੋਕ 1, ਪਉੜੀ 10—788

ਨਿਕਟਿ ਵਸੈ ਦੇਖੈ ਸਭੁ ਸੋਈ ॥ ਗੁਰਮੁਖਿ[8] ਵਿਰਲਾ ਬੂਝੈ ਕੋਈ ॥
ਵਿਣੁ ਭੈ ਪਇਐ ਭਗਤਿ ਨ ਹੋਈ ॥ ਸਬਦਿ ਰਤੇ ਸਦਾ ਸੁਖੁ ਹੋਈ ॥ ੧ ॥

(ਬਿਲਾਵਲੁ ਅਸਟ: 1·1—831

ਨਾਉ[9] ਨਉਮੀ[10] ਨਵੇ ਨਾਥ[11] ਨਵ ਖੰਡਾ ॥ ਘਟਿ ਘਟਿ ਨਾਥੁ[12] ਮਹਾ ਬਲਵੰਡਾ ।

---

1. ਕੌਤਕ. ਹੈਰਾਨ ਕਰਨ ਵਾਲੀ ਗਲ ।
2. ਮਾਤ ਲੋਕ ਵਿਚ
3. ਪਾਤਾਲ ਵਿਚ ।
4. ਜਾਤੀਆਂ
5. (ਮਨੁਖ ਜਨਮ ਦੀ) ਖੇਡ ਕਚੀ ਰਹਿ ਜਾਂਦੀ ਹੈ ।
6. ਜਾਲ ਵਿਛਾ ਦਿਤਾ ਹੈ ।
7. ਆਪ ਹੀ ਆਪ ਹੈ ।
8. ਗੁਰੂ ਦੁਆਰਾ ।
9. ਪ੍ਰਭੂ ਦਾ ਨਾਮ ।
10. ਪ੍ਰਸਿਧ ਨੌ ਨਾਥ, ਮਛਿੰਦ, ਗੋਰਖ ਆਦਿ ।
11. ਪੁਰਾਤਨ ਭੁਗੋਲ ਵੇਤਾ ਨੇ ਧਰਤੀ ਨੂੰ ਹਿਸਿਆਂ ਵਿਚੋਂ ਵੰਡਿਆ ਹੈ ।
12. ਪ੍ਰਮਾਤਮਾ ।

ਆਈ[1]ਪੂਤਾ ਇਹੁ ਜਗੁ ਸਾਰਾ ॥ ਪ੍ਰਭ ਆਦੇਸੁ ਆਦਿ ਰਖਵਾਰਾ ॥
ਆਦਿ ਜੁਗਾਦੀ ਹੈ ਭੀ ਹੋਗੁ ॥ ਓਹੁ ਅਪਰੰਪਰੁ[2] ਕਰਣੈ ਜੋਗੁ ॥ ੧੧ ॥
(ਬਿਲਾਵਲੁ ਥਿਤੀ, 11—839

ਅਮਾਵਸਿਆ ਚੰਦੁ ਗੁਪਤੁ ਗੈਣਾਰਿ[3] ॥ ਬੂਝਹੁ ਗਿਆਨੀ ਸਬਦੁ ਬੀਚਾਰਿ ॥
ਸਸੀਅਰੁ[4] ਗਗਨਿ ਜੋਤਿ ਤਿਹੁ ਲੋਈ ॥ ਕਰਿ ਕਰਿ ਵੇਖੈ ਕਰਤਾ ਸੋਈ ॥
ਗੁਰ ਤੇ ਦੀਸੈ ਸੋ ਤਿਸ ਹੀ ਮਾਹਿ । ਮਨਮੁਖਿ ਭੂਲੇ ਆਵਹਿਜਾਹਿ ॥ ੧੨ ॥
(ਬਿਲਾਵਲੁ ਥਿਤੀ 19—840

ਉਰਮ[5] ਧੂਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ ਗੁਰ ਗੋਪਾਲਾ ॥
ਉਗਵਿਆ[6] ਅਸਰੂਪ[7] ਦਿਖਾਵੈ ॥ ਕਰਿ ਕਿਰਪਾ ਅਪੁਨੈ ਘਰਿ ਆਵੈ ॥
ਉਨਵਿ[8] ਬਰਸੈ ਨੀਝਰ ਧਾਰਾ ॥ ਊਤਮ ਸਬਦਿ ਸਵਾਰਣ ਹਾਰਾ ॥
ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥
(ਰਾਮਕਲੀ, ਦਖਣੀ ਓਅੰਕਾਰ 8—930

ਪੁੜੁ[9] ਧਰਤੀ ਪੁੜ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ[10] ॥
ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥ ੧ ।
ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ[11] ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥ ਰਹਾਉ ॥
ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪ ਕਿਨੇਹਾ ॥
ਇਕਤੁ ਰੂਪਿ ਫਿਰਹਿ ਪਰਛੰਨਾ[13] ਕੋਇ ਨ ਕਿਸਹੀ ਜੇਹਾ ॥ ੨ ॥
ਅੰਡਜ ਜੇਰਜ ਉਤਭੁਜ ਸੇਤਜ[14] ਤੇਰੇ ਕੀਤੇ ਜੰਤਾ ॥
ਏਕੁ ਪੁਰਬੁ[15] ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥ ੩ ॥
(ਸੋਰਠਿ 4·3—596

---

1. ਜੋਗੀਆਂ ਦੇ ਆਈ ਪੰਥ ਨੂੰ, ਮਛਿੰਦ੍ਰ ਨਾਥ ਦੇ ਚੇਲੀ ਸ੍ਰੀਮਤੀ ਵਿਮਲਾ ਦੇਵੀ ਨੇ ਬਣਾਇਆ ਸੀ (ਨਾਥ ਸੰਪੰਚ ਕ੍ਰਿਤ ਐਚ. ਪੀ ਦਵੇ ਦੀ, ਦੂਜੀ ਐਡੀਸ਼ਨ ਪੰਨਾ—180)
2. ਅਪਰ ਅਪਾਰ ।
3. ਆਕਾਸ਼ ਵਿਚ ।
4. ਚੰਦ੍ਰਮਾ
5. ਜਲ ਥਲ ਵਿੱਚ ।
6. ਉਤਪੰਨ ਹੋਕੇ ।
7. ਪ੍ਰਗਟ ਸਰੂਪ ।
8. ਲਗਾਤਾਰ ਝਰਨੇ ਵਾਂਗ (ਅੰਮ੍ਰਿਤ) ਦੀ ਵਰਖਾ ਹੁੰਦੀ ਹੈ ।
9. ਤਹ, ਸਿਤਾਹ ।
10. ਚਾਰੇ ਪਾਸੇ ਬਾਰਾਂ ਵਾਲਾ, (ਉਪਰਲੀ ਮੰਜ਼ਲ ਦਾ ਘਰ) ।
11. ਵਿਚਿਤ੍ਰ, ਅਸਚਰਜ
12. ਧਰਤੀ ਤੇ ਆਕਾਸ਼ ਵਿਚਲੀ ਥਾਂ ।
13. ਲੁਕਿਆ ਹੋਇਆ ।
14. ਪਸੀਨੇ ਤੋਂ ਪੈਦਾ ਹੋਣ ਵਾਲਾ ਜੰਤੂ ਵਰਗ ।
15. ਵਡਿਆਈ ।

# ਰਚਨਾ

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥

(ਜਪੁ ਜੀ ਪਉੜੀ ੨

# ਅਸੀਮ ਸੁੰਨ

[1]ਅਰਬਦ ਨਰਬਦ ਧੁੰਧੂਕਾਰਾ[2] ॥
ਧਰਣਿ[3] ਗਗਨਾ ਹੁਕਮੁ ਅਪਾਰਾ ॥
ਨ ਦਿਨੁ ਰੈਨਿ[4] ਨ ਚੰਦੁ ਨ ਸੂਰਜੁ[5] ਸੁੰਨ ਸਮਾਧਿ ਲਗਾਇਦਾ ॥ ੧ ॥
[6]ਖਾਣੀ ਨ ਬਾਣੀ ਪਉਣ ਨ ਪਾਣੀ ॥
[7]ਓਪਤਿ ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ[8] ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥ ੨ ॥
ਨਾ ਤਦਿ ਸੁਰਗੁ ਮਛੁ[9] ਪਇਆਲਾ[10] ॥
[11]ਦੋਜਕੁ ਭਿਸਤੁ ਨਹੀ[12] ਖੈਕਾਲਾ ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥ ੩ ॥
ਬ੍ਰਹਮਾ ਬਿਸਨੁ ਮਹੇਸੁ[13] ਨ ਕੋਈ ॥
ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥ ੪ ॥
ਨਾ ਤਦਿ ਜਤੀ ਸਤੀ ਬਨਵਾਸੀ ॥
ਨਾ ਤਦਿ ਸਿਧ ਸਾਧਿਕ[14] ਸੁਖ ਵਾਸੀ ॥

---

1. ਅਣਗਿਣਤ ਸਮੇਂ ਤਕ (ਅਰਬੁਦ-10 ਕ੍ਰੋੜ ਦੀ ਗਿਣਤੀ ਤੇ ਨ=ਅਰਬਦ ਅਣਗਿਣਤ ਦੇਸ਼ ਭਾਖਾ ਵਿਚ ਇਸਦਾ ਭਾਵ ਖਰਬ-ਸੌ ਕਰੋੜ ਵੀ ਹੈ ਤੇ ਭਾਵ ਬੇਅੰਤ ਸਮੇਂ ਤੋਂ ਹੀ ਹੈ।)
2. ਹਨੇਰਾ।
3. ਧਰਤੀ।
4. ਰਾਤ।
5. ਨਿਰਵਿਕਲਪ ਸਮਾਧੀ ਜਿਥੇ ਸੋਚ ਦਾ ਸਿਲਸਲਾ ਬਿਲਕੁਲ ਬੰਦ ਹੋ ਜਾਂਦਾ ਹੈ।
6. ਨਾ ਜੀਵਾਂ ਦੀਆਂ ਖਾਣੀਆਂ ਭਾਵ ਨਾ ਜੀਵ ਤੇ ਉਨ੍ਹਾਂ ਦੀਆਂ ਬੋਲੀਆ।
7. ਨਾ ਪੈਦਾਇਸ਼ ਨ ਮੌਤ।
8. ਸੱਤ।
9. ਮਾਤ ਲੋਕ।
10. ਪਤਾਲ।
11. ਨਰਕ ਤੇ ਸੁਰਗ।
12. ਨਾਸ਼ ਕਰਨ ਵਾਲਾ ਕਾਲ।
13. ਸ਼ਿਵ ਜੀ।
14. ਸੁਖ ਹਹਿਣੇ ਭੋਗ।

ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥ ੫ ॥
ਜਪ ਤਪ ਸੰਜਮ[1] ਨਾ ਬ੍ਰਤ ਪੂਜਾ ॥
ਨਾ ਕੋ ਆਖਿ ਵਖਾਣੈ ਦੂਜਾ ॥
ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥ ੬ ॥
ਨਾ ਸੁਚਿ ਸੰਜਮੁ[2] ਤੁਲਸੀ ਮਾਲਾ ॥
ਗੋਪੀ ਕਾਨੁ ਨ ਗਊ ਗੋੁਆਲਾ ॥
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ[3] ਵਜਾਇਦਾ ॥ ੭ ॥
ਕਰਮ ਧਰਮ ਨਹੀ ਮਾਇਆ ਮਾਖੀ ॥
ਜਾਤਿ ਜਨਮੁ ਨਹੀ ਦੀਸੈ ਆਖੀ[4] ॥
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥ ੮ ॥
ਨਿੰਦੁ[5] ਬਿੰਦੁ ਨਹੀ[6] ਜੀਉ ਨ ਜਿੰਦੋ ॥
ਨਾ ਤਦਿ[7] ਗੋਰਖੁ ਨਾ ਮਾਛਿੰਦੋ ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥ ੯ ॥
ਵਰਨ[8] ਭੇਖ ਨਹੀ ਬ੍ਰਹਮਣ ਖਤ੍ਰੀ ॥
ਦੇਉ[9] ਨ ਦੇਹੁਰਾ ਗਊ ਗਾਇਤ੍ਰੀ[10] ॥
ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥ ੧੦ ॥
ਨਾ ਕੋ ਮੁਲਾ ਨਾ ਕੋ ਕਾਜੀ ।
ਨਾ ਕੋ ਸੇਖੁ ਮਸਾਇਕੁ[11] ਹਾਜੀ ॥
ਰਈਅਤਿ[12] ਰਾਉ[13] ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥ ੧੧ ॥
ਭਾਉ ਨ ਭਗਤੀ ਨਾ[14] ਸਿਵ ਸਕਤੀ ॥
ਸਾਜਨੁ ਮੀਤੁ ਬਿੰਦੁ[15] ਨਹੀ ਰਕਤੁ[16] ॥

---

1. ਸ਼ੈਵ ਮਤ ਦਾ ਇਕ ਫਿਰਕਾ ।
2. ਇੰਦ੍ਰੀਆਂ ਨੂੰ ਰੋਕਣ ਦੇ ਸਾਧਨ ।
3. ਬੰਸੀ, ਵੰਝਲੀ ।
4. ਅਖਾਂ ਨਾਲ ।
5. ਨਿੰਦਿਆ ਅਤੇ ਬੰਦਨਾ ।
6. ਜੀਵ ਆਤਮਾ ਤੇ ਜੰਤੂ ਜੀਵਨ ।
7. ਗੋਰਖ ਦੇ ਕੰਨ ਪਾਟੇ ਜੋਗੀਆਂ ਦਾ ਫਿਰਕਾ ਚਲਾਇਆ ਸੀ ਅਤੇ ਮਾਛਿੰਦ੍ਰ ਉਸ ਦਾ ਗੁਰੂ ਸੀ ।
8. ਚਾਰ ਵਰਨ ਭਾਵ ਜਾਤ ਪਾਤ ।
9. ਨਾ ਦੇਵਤਾ ਨਾ ਦੇਵ-ਅਸਥਾਨ ।
10. ਜੋ ਤ੍ਰਿਨ-ਪਾਲਾ ਮੰਤ੍ਰ ਹੈ ।
11. ਮਸਾਇਖ, ਸੇਖ ਦਾ ਬਹੁ-ਵਚਨ ।
12. ਪਰਜਾ ।
13. ਰਾਜਾ ।
14. ਚੇਤਨ ਤੇ ਜੜ੍ਹ ।
15. ਵੀਰਜ ।
16. ਇਸਤ੍ਰੀ ਰਜ ।

ਆਪੇ ਸਾਹੁ ਆਪੇ ਵਣਜਾਰਾ ਸਾਚੇ ਇਹੋ ਭਾਇਦਾ ॥ ੧੨ ॥
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ।
ਪਾਠ ਪੁਰਾਣ[1] ਉਦੈ ਨਹੀ ਆਸਤ ।
ਕਹਤਾ ਬਕਤਾ ਆਪਿ ਅਗੋਚਰੁ[2] ਆਪੇ ਅਲਖੁ ਲਖਾਇਦਾ ॥ ੧੩ ॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
ਬਾਝੁ ਕਲਾ[3] ਆਡਾਣੁ[4] ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥ ੧੪ ॥
ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥
ਕਰਿ ਕਰਿ ਦੇਖੈ ਹੁਕਮੁ[5] ਸਬਾਇਆ ॥
ਖੰਡ ਬ੍ਰਹਮੰਡ ਪਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥ ੧੫ ॥
ਤਾ ਕਾ ਅੰਤੁ ਨ ਜਾਣੈ ਕੋਈ ॥
ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ[6] ਬਿਸਮ[7] ਭਏ ਗੁਣ ਗਾਇਦਾ ॥੧੬॥੩॥੧੫॥

## ਰਚਨਾ ਦੀ ਬੇਅੰਤਤਾ

ਨਾਨਕ ਕਾਰ ਨ ਕਥਨੀ ਜਾਇ ॥
ਕੀਤਾ ਕਰਣਾ ਸਰਬ ਰਜਾਇ[8] ॥
ਕੇਤੇ ਪਵਣ ਪਾਣੀ ਵੈਸੰਤਰ[9] ਕੇਤੇ[10] ਕਾਨ ਮਹੇਸ ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥
ਕੇਤੀਆ[11] ਕਰਮ ਭੂਮੀ ਮੇਰ[12] ਕੇਤੇ ਕੇਤੇ ਧੂ[13] ਉਪਦੇਸ ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥
ਕੇਤੇ ਦੇਵ ਦਾਨਵ[14] ਮੁਨਿ ਕੇਤੇ ਕੇਤੇ ਰਤਨ ਸਮੁੰਦ ॥

---

1. ਸੂਰਜ ਦਾ ਚੜ੍ਹਨ ਤੇ ਅਸਤ ਹੋਣਾ ।
2. ਜੋ ਮਨ ਤੇ ਇੰਦ੍ਰੀਆਂ ਦੁਆਰਾ ਅਪਹੁੰਚ ਹੋਵੇ ।
3. ਦ੍ਰਿਸ਼ਟਮਾਨ ਸ਼ਕਤੀ ।
4. ਫੈਲਾਉ, ਵਿਸਤਾਰ ।
5. ਪ੍ਰਤਿਪਾਲਣਾ ਕਰਦਾ ਹੈ ।
6. ਅਸਚਰਜ ਵਿਚ ਲੀਨ ਹੋ ਕੇ ।
7. ਆਨੰਦਿਤ ਹੋ ਕੇ ।
8. ਮਰਜ਼ੀ, ਭਾਣਾ
9. ਅਗਨੀਆਂ ।
10. (ਵਿਸ਼ਨੂ ਰੂਪ) ਕ੍ਰਿਸ਼ਨ ਅਤੇ ਸ਼ਿਵਜੀ ।
11. ਕਰਮ ਕਮਾਉਣ ਦੀਆਂ ਧਰਤੀਆਂ ।
12. ਸੁਮੇਰ ਪਰਬਤ ।
13. ਧ੍ਰੂ ।
14. ਰਾਖਸ਼ ।

ਕੇਤੀਆ ਖਾਣੀ[1] ਕੇਤੀਆ ਬਾਣੀ ਕੇਤੇ[2] ਪਾਤ ਨਰਿੰਦ ॥
ਕੇਤੀਆ ਸੁਰਤੀ[3] ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥ ੩੫ ॥ (ਜਪੁ ਜੀ

ਪਾਤਾਲਾ ਪਾਤਾਲ ਲਖ ਆਗਾਸਾ[4] ਆਗਾਸ ॥
ਓੜਕ[5] ਓੜਕ ਭਾਲਿ ਥਕੇ ਵੇਦ ਕਹਨਿ[6] ਇਕ ਵਾਤੁ ॥
[7]ਸਹਸ ਅਠਾਰਹ ਕਹਨਿ ਕਤੇਬਾ[8] ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨ ॥ (ਜਪੁ ਜੀ

## ਰਚਨਾ ਦਾ ਸਮਾਂ

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰ ॥
ਕਵਣਿ ਸਿ ਰੁਤੀ ਮਾਹ ਕਵਣੁ ਜਿਤੁ ਹੋਆ ਆਕਾਰ ।
ਵੇਲ[9] ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ[10] ਕਉ ਸਾਜੇ ਆਪੇ ਜਾਣੈ ਸੋਈ । (ਜਪੁ ਜੀ ੨੧

## ਰਚਨਾ ਸਚੀ ਹੈ

ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥
ਸਚੇ ਤੇਰੇ ਲੋਅ ਸਚੇ ਆਕਾਰ ॥ ੧੭ ॥
ਸਚੇ ਤੇਰੇ ਕਰਣੇ ਸਰਬ ਬੀਚਾਰ ॥ ......................
........................
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥

---

1. ਜਿਨ੍ਹਾਂ ਤੋਂ ਜੀਵਾਂ ਦੀ ਉਪਜ ਹੋਈ ਹੈ (ਜੋ ਚਾਰ ਗਿਣੀਆਂ ਜਾਂਦੀਆਂ ਹਨ)
2. ਪਾਤਸ਼ਾਹ ਤੇ ਰਾਜੇ ।
3. ਉਚੀਆਂ ਬਿਰਤੀਆਂ, ਗਿਆਨ ਪ੍ਰਾਪਤ ਕਰਨ ਦੇ ਢੰਗ ।
4. ਆਕਾਸ਼ ।
5. ਅੰਤ ।
6. ਇਕੋ ਗਲ (ਬਾਤ)
7. ਅਠਾਰਾਂ ਹਜ਼ਾਰ ਆਲਮ ।
8. ਮੁਸਲਮਾਨੀ ਧਾਰਮਕ ਪੁਸਤਕ ।
9. ਸਮਾਂ ।
10. ਸ੍ਰਿਸ਼ਟੀ ।

# ਰਚਨਾ ਦੀ ਵਿਧੀ

ਸਾਚੇ ਤੇ ਪਵਨਾ[1] ਭਇਆ ਪਵਨੈ ਤੇ ਜਲੁ ਹੋਇ ।
ਜਲ ਤੇ ਤ੍ਰਿਭਵਣ[2] ਸਾਜਿਆ[3] ਘਟਿ ਘਟਿ ਜੋਤਿ ਸਮੋਇ ॥
[4]ਨਿਰਮਲ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ ॥ ੩ ॥ (ਸਿਰੀ ਰਾਗ 19

## ਰਚਨਾ ਕਿਉਂ ਤੇ ਕਿਵੇਂ ਹੋਈ

"ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ॥
ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ॥"
(ਰਾਮਕਲੀ ਰਾਗੁ-ਸਿਧ ਗੋਸਟਿ ਵਿਚ 946

ਗੁਰਮੁਖਿ ਧਰਤੀ ਸਾਚੈ ਸਾਜੀ ॥
ਤਿਸ ਮਹਿ[5] ਓਪਤਿ ਖਪਤਿ ਸੁ ਬਾਜੀ ॥ (ਰਾਮਕਲੀ ਰਾਗੁ-ਸਿਧ ਗੋਸਟ-941
ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥
ਆਤਮੁ ਚੀਨੈ ਸੁ ਤਤੁ ਬੀਚਾਰੇ ॥ ੮ ॥
ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥
ਪ੍ਰਣਵਤਿ ਨਾਨਕ ਹਮ ਤਾ ਕੇ ਦਾਸ ॥੯॥੮॥ (ਗਉੜੀ ਰਾਗ ਅਸਟ:-224
ਆਪੇ ਛਿੰਝ[6] ਪਵਾਇ ਮਲਾ ਖਾੜਾ ਰਚਿਆ ॥
ਲਥੇ ਭੜਥੂ[7] ਪਾਇ ਗੁਰਮੁਖਿ ਮਚਿਆ[8] ॥
ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ॥ (ਵਾਰ, ਰਾਗੁ ਮਲਾਰ ਸਲੋਕ-1280

**ਪ੍ਰਸ਼ਨ** :—ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ[16] ਕਹਾ ਘਰ ਵਾਸੋ ।
ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ ॥
ਕਾਲ ਕਾ ਠੀਗਾ[17] ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ ॥
ਸਹਜ ਸੰਤੋਖ ਕਾ[18] ਆਸਣੁ ਜਾਣੈ[19] ਕਿਉ ਛੇਦੇ ਬੈਰਾਈਐ ॥

**ਉੱਤਰ** -ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ॥
ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ ॥ ੨੧ ॥
(ਰਾਮਕਲੀ ਰਾਗੁ, ਸਿਧ ਗੋਸਟਿ-940

---

1. ਪਵਨ, ਵਾਯੂ । 3. ਹਰੇਕ ਹਿਰਦੇ ਵਿਚ ।
2. ਤਿੰਨੇ ਭਵਨ ਭਾਵ ਸਾਰੀ ਸ੍ਰਿਸ਼ਟੀ ।
4. ਜੇ ਉਸ ਦੇ ਸਚ ਨਾਮ ਵਿਚ ਰਤੇ ਹੋਈਏ ਫਿਰ ਝੂਠ ਦੀ ਮੈਲ ਨਹੀਂ ਲਗਦੀ ।
5. ਉਤਪਤੀ ਤੇ ਨਾਸ਼ ਉਸ ਦਾ ਖੇਲ ਹੈ । 6. ਕੁਸ਼ਤੀ । 7. ਰੌਲਾ ।
8. ਪ੍ਰਸੰਨ ਹੋਏ । 16. ਅਫੁਰ ਸ਼ਬਦ ਬ੍ਰਹਮ । 17. ਕਾਲ ਦੀ ਸੱਟ ।
18. ਕਿਸ ਤਰ੍ਹਾਂ । 19. ਕਾਮ ਆਦਿ ਵੈਰੀਆਂ ਦਾ ਨਾਸ਼ ਕਿਵੇਂ ਕਰੀਏ ।

ਆਦਿ ਕਉ ਬਿਸਮਾਦੁ[1] ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ ॥
[2]ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ ॥
ਗੁਰਬਚਨੀ ਅਵਿ ਗਤਿ[3] ਸਮਾਈਐ ਤਤੁ ਨਿਰੰਜਨੁ ਸਹਜਿ ਲਹੈ ॥
ਨਾਨਕ ਦੂਜੀ ਕਾਰਨ ਕਰਣੀ ਸੇਵੈ ਸਿਖੁ ਸੁ ਖੋਜ ਲਹੈ ॥
ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ ॥
ਆਪੁ ਮੇਟਿ ਨਿਰਾਲਮੁ[4] ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ॥ ੨੩ ॥
[5]ਅਵਿਗਤੋ ਨਿਰਮਾਇਲ ਉਪਜੇ ਨਿਰਗੁਣ ਤੇ ਸਰਗੁਣ ਥੀਆ ॥
ਸਤਿਗੁਰ ਪਰਚੈ[6] ਪਰਮ ਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ ॥
ਏਕੇ ਕਉ ਸਚੁ[7] ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ॥
ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ[8] ਪ੍ਰਗਾਸੁ ਥੀਆ ॥
ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ॥
ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ॥ ੨੪ ॥

(ਰਾਮਕਲੀ ਰਾਗ, ਸਿਧ ਗੋਸਟਿ-940)

---

1. ਅਸਚਰਜ ਮਈ ।
2. ਕਲਪਣਾ ਤੋਂ ਪਰੇ ਹੋਣ ਵਾਲ਼ੀ ਮੁੰਦ੍ਰਾ ।
3. ਅਗਿਆਤ, ਪ੍ਰਮਾਤਮਾ ।
4. ਨਿਰਲੇਪ ।
5. ਵਿਅਕਤੀ (ਸ਼ਖਸੀਅਤ) ਰਹਿਤ ਹੋਣ ਤੋਂ ਨਿਰਮਲ ਸਰੂਪ ਆਪ ਹੀ ਬਣਿਆ ਫਿਰ ਨਿਰਗੁਣ ਤੋਂ ਸਰਗੁਣ ਹੋਇਆ ।
6. ਮਨ ਦੀ ਨਿਸ਼ਾ ਹੋ ਜਾਣ ਨਾਲ; ਪਰਿਚੈ ਪ੍ਰਾਪਤ ਹੋ ਜਾਣ ਤੇ ।
7. ਨਿਸ਼ਚੈ ਕਰਨੇ ।
8. ਹਿਰਦਾ ਕਮਲ ।

# ਜੀਵ ਆਤਮਾ

ਹੁਕਮੀ ਹੋਵਨਿ ਅਕਾਰ ਹੁਕਮ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥

(ਜਪੁ ਜੀ ਪ: ੨

# ਜੀਵ ਆਤਮਾ

ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ (ਧਨਾਸਰੀ ਰਾਗ-13

ਏਕਾ ਸੁਰਤਿ[1] ਜੇਤੇ ਹੈ ਜੀਅ ॥
ਸੁਰਤਿ ਵਿਹੂਣਾ ਕੋਇ ਨ ਕੀਅ ॥
ਜੇਹੀ ਸੁਰਤਿ ਤੇਹਾ ਤਿਨ ਰਾਹੁ ॥
ਲੇਖਾ ਇਕੋ ਆਵਹੁ ਜਾਹੁ ॥ ੧ ॥ (ਸਿਰ ਰਾਗ-24

ਨਾ ਜੀਉ ਮਰੈ ਨ ਡੂਬੈ ਤਰੈ ॥
ਜਿਨੀ ਕਿਛੁ ਕੀਆ ਸੋ ਕਿਛੁ ਕਰੈ ॥
ਹੁਕਮੇ ਆਵੈ ਹੁਕਮੇ ਜਾਇ ॥
ਆਗੈ ਪਾਛੈ ਹੁਕਮਿ ਸਮਾਇ ॥ ੨ ॥ (ਗਉੜੀ ਰਾਗੁ-151

ਆਤਮ[2] ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥
ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥ ੧ ॥
ਨਾਨਕ ਹਉਮੈ ਰੋਗੁ ਬੁਰੇ ॥
ਜਹ ਦੇਖਾ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ ॥ ੧ ॥ ਰਹਾਉ ॥
(ਭੈਰਉ ਰਾਗੁ, ਅਸਟ:-1153

ਪਉਣੈ ਪਾਣੀ ਅਗਨੀ ਕਾ ਮੇਲੁ ॥
ਚੰਚਲ ਚਪਲ[6] ਬੁਧਿ ਕਾ ਖੇਲੁ ॥
[7]ਨਉ ਦਰਵਾਜੇ[8] ਦਸਵਾਂ ਦੁਆਰੁ ॥
ਬੁਝੁ ਰੇ ਗਿਆਨੀ ਏਹੁ ਬੀਚਾਰੁ ॥ ੧ ॥

---

1. ਸੋਝੀ, ਗਿਆਤ ।
2. ਜੀਵਾਤਮਾ ।
3. ਸਮਝਣਾ ਹੈ ।
4. ਹਾਲਤ, ਦੁੱਖ ।
5. ਧੁਰ ਦੇ ।
6. ਇਕ ਥਾਂ ਨਾ ਠਹਿਰਣ ਵਾਲਾ ।
7. ਦੋ ਕੰਨ, ਦੋ ਅਖਾਂ, ਮੂੰਹ, ਗੁਦਾ ਅਤੇ ਇੰਦ੍ਰੀ-ਬਾਹਰਵਾਰ ਦੇ ਦਰਵਾਜੇ ।
8. ਅੰਤਰ ਮੁਖੀ ਦਰਵਾਜਾ ।

ਕਥਤਾ ਬਕਤਾ ਸੁਨਤਾ ਸੋਈ ॥
ਆਪੁ[9] ਬੀਚਾਰੇ ਸੁਗਿਆਨੀ ਹੋਈ ॥ ਰਹਾਉ ॥
ਦੇਹੀ ਮਾਟੀ ਬੋਲੈ ਪਉਣੁ ॥
ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥
ਮੂਈ ਸੁਰਤਿ ਬਾਦੁ[10] ਅਹੰਕਾਰੁ ॥
ਓਹ ਨ ਮੂਆ ਜੋ ਦੇਖਣ ਸਾਰੈ[11] ॥ ੨ ॥
ਜੈ ਕਾਰਣਿ ਤਟਿ ਤੀਰਥ ਜਾਹੀ ॥
ਰਤਨ ਪਦਾਰਥ ਘਟ ਹੀ ਮਾਹੀ ॥
ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥
ਭੀਤਰਿ ਹੋਦੀ ਵਸਤੁ ਨ ਜਾਣੈ ॥ ੩ ॥
ਹਉ[12] ਨ ਮੂਆ ਮੇਰੀ ਮੂਈ ਬਲਾਇ[13] ॥
ਓਹੁ ਨ ਮੂਆ ਜੋ ਰਹਿਆ ਸਮਾਇ ॥
ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥
ਮਰਤਾ ਜਾਤਾ ਨਦਰਿ ਨ ਆਇਆ ॥ ੪ ॥ ੪ ॥ (ਗਉੜੀ ਰਾਗ-151)

ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ ॥
ਗੁਰ ਪਰਸਾਦਿ ਘਰ ਹੀ ਪਰਗਾਸਿਆ ਸਹਜੇ ਸਹਜਿ ਸਮਾਈ ॥ ੭ ॥
(ਮਲਾਰ ਰਾਗੁ, ਅਸਟ: -1273)

---

9. ਆਪਾ ਸਮਝੇ ।
10. ਝਗੜੇ ਕਰਨ ਵਾਲੀ ਬਿਰਤੀ, ਘੁਮੰਡ
11. ਜੋ ਸਾਖੀ ਹੈ, ਚੇਤਨ ਆਤਮਾ ।
12. ਮੈਂ ਜੀਵਾਤਮਾ ।
13. ਮਮਤਾ ਜਾਂ ਅਵਿਦਿਆ ਰੂਪ ਬਲਾ ।

# ਹਉਮੈ

ਹਉਮੈ ਕਰਤਿਆ ਨਹ ਸੁਖੁ ਹੋਇ ॥ ਮਨਮਤਿ ਝੂਠੀ ਸਚਾ ਸੋਇ ॥
ਸਗਲ ਬਿਗੂਤੇ[1] ਭਾਵੈ ਦੋਇ[2] ॥ ਸੋ ਕਮਾਵੈ ਧੁਰਿ ਲਿਖਿਆ ਹੋਇ ॥ ੧ ॥

(ਗਉੜੀ ਰਾਗੁ, ਅਸ਼ਟ:—222

ਹਉਮੈ ਕਰਤ ਭੇਖੀ[3] ਨਹੀ ਜਾਨਿਆ ॥
ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ ॥ ੧ ॥

... ... ... ...

ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥
ਚੰਚਲ ਮਤਿ ਤਿਆਗੈ ਪੰਚ[4] ਸੰਘਾਰੈ[5] ॥ ੩ ॥

... ... ... ...

ਹਉਮੈ ਬੰਧਨ ਬੰਧਿ ਭਵਾਵੈ ॥ ਨਾਨਕ ਰਾਮ ਭਗਤਿ ਸੁਖੁ ਪਾਵੈ ॥ ੮ ॥ 13 ॥

(ਗਉੜੀ ਰਾਗੁ, ਅਸਟ :—226

ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ[6] ਸੇਜੈ ਰਵੈ[7] ਭਤਾਰੁ[8] ॥
ਤਉ ਨਾਨਕ ਕੰਤੈ ਮਨਿ ਭਾਵੈ ॥
ਛੋਡਿ ਵਡਾਈ ਅਪਣੇ ਖਸਮ ਸਮਾਵੈ ॥ ੧ ॥ ਰਹਾਉ ॥ ੨੬ ॥

(ਆਸਾ ਰਾਗੁ—357

---

1. ਖਰਾਬ, ਖੁਆਰ ਹੋਏ ।
2. ਦਵੈਤ (ਜਿਨ੍ਹਾਂ ਨੂੰ ਦਵੈਤ ਚੰਗੀ ਲੱਗੀ)
3. ਭੇਖਾਂ ਨਾਲ ।
4. ਪੰਜ ਚੋਰ—ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ।
5. ਮਾਰ ।
6. ਇਸਤ੍ਰੀ ।
7. ਭੋਗਦਾ ਹੈ ।
8. ਪਤੀ ।

ਨਾਨਕ ਕੀ ਅਰਦਾਸਿ ਹੈ ਸਚ ਨਾਮਿ ਸੁਹੇਲਾ[1] ॥
ਆਪੁ[2] ਗਇਆ ਸੋਝ ਪਈ ਗੁਰ ਸਬਦੀ ਮੇਲਾ ॥ ੧ ॥ ਰਹਾਉ ॥
ਹਉਮੈ ਗਰਬੁ ਗਵਾਈਐ ਪਾਈਐ ਵੀਚਾਰੁ ॥
ਸਾਹਿਬ ਸਿਉ ਮਨੁ ਮਾਨਿਆ ਦੇ ਸਾਰੁ ਆਧਾਰੁ ॥ ੨ ॥
ਅਹਿਨਿਸਿ[3] ਨਾਮਿ ਸੰਤੋਖੀਆ ਸੇਵਾ ਸਚੁ ਸਾਈ ॥
ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ[4] ॥ ੩ ॥
... ... ... ...
ਜਿਨੀ ਆਤਮੁ ਚੀਨਿਆ[5] ਪਰਮਾਤਮੁ ਸੋਈ ॥
ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤ ਹੋਈ ॥ ੬ ॥

(ਆਸਾ ਰਾਗੁ—421)

ਹਉ[6] ਵਿਚਿ ਆਇਆ ਹਉ ਵਿਚਿ ਗਇਆ ॥
ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥
ਹਉ ਵਿਚਿ ਦਿਤਾ ਹਉ ਵਿਚਿ ਲਇਆ ॥
ਹਉ ਵਿਚਿ ਖਟਿਆ ਹਉ ਵਿਚਿ ਗਇਆ ॥
ਹਉ ਵਿਚਿ ਸਚਿਆਰੁ ਕੂੜਿਆਰੁ ॥
ਹਉ ਵਿਚਿ ਪਾਪ ਪੁੰਨ ਵੀਚਾਰੁ ॥
ਹਉ ਵਿਚਿ ਨਰਕਿ ਸੁਰਗਿ ਅਵਤਾਰੁ[7] ॥ ਹਉ ਵਿਚਿ ਹਸੈ ਹਉ ਵਿਚਿ ਰੋਵੈ ॥
ਹਉ ਵਿਚਿ ਭਰੀਐ[8] ਹਉ ਵਿਚਿ ਧੋਵੈ ॥ ਹਉ ਵਿਚਿ ਜਾਤੀ[9] ਜਿਨਸੀ ਖੋਵੈ ॥
ਹਉ ਵਿਚਿ ਮੂਰਖ ਹਉ ਵਿਚਿ ਸਿਆਣਾ ॥ ਮੋਖ ਮੁਕਤਿ ਕੀ ਸਾਰ ਨ ਜਾਣਾ ॥
ਹਉ ਵਿਚਿ ਮਾਇਆ ਹਉ ਵਿਚਿ ਛਾਇਆ[10] ॥ ਹਉਮੈ ਕਰਿ ਕਰਿ ਜੰਤ ਉਪਾਇਆ ॥

---

1. ਸੋਖਾ, ਸੁਖੀ ।
2. ਆਪਾ-ਭਾਵ ।
3. ਦਿਨ ਤੇ ਰਾਤ
4. ਰਬ ਦੇ ਭਾਣੇ ਅਨੁਸਾਰ ।
5. ਸਮਝਿਆ ।
6. ਅਹੰ-ਭਾਵ, ਹਉਮੈ
7. ਉਤਾਰਾ (ਹੁੰਦਾ ਹੈ) ਪੈਂਦਾ ਹੈ ।
8. (ਪਾਪਾ ਨਾਲ) ਭਰ ਜਾਂਦਾ ਹੈ ।
9. ਜਾਤੀ ਤੇ ਸ੍ਰੇਣੀ (ਕਿਸਮ) ਭਾਵ ਮਨੁੱਖਤਾ ਦੀ ਉਤਮ ਪਦਵੀ ਤੋਂ ਡਿਗ ਪੈਂਦਾ ਹੈ ।
10. ਮਾਇਆ ਦਾ ਸਾਇਆ, ਭਰਮ ।

ਹਉਮੈ ਬੂਝੈ ਤਾ ਦਰੁ ਸੂਝੈ ॥ ਗਿਆਨ ਵਿਹੂਣਾ ਕਥਿ ਕਥਿ ਲੂਝੈ ॥
ਨਾਨਕ ਹੁਕਮੀ ਲਿਖੀਐ ਲੇਖੁ ॥ ਜੇਹਾ ਵੇਖਹਿ ਤੇਹਾ ਵੇਖੁ ॥ ੧ ॥ ੧੩ ॥

(ਆਸਾ ਕੀ ਵਾਰ, ਸਲੋਕ—466

ਹਉਮੈ ਜਾਈ ਤਾ ਕੰਤਿ ਸਮਾਈ ॥
ਤਉ ਕਾਮਣਿ[1] ਪਿਆਰੇ[2] ਨਵ ਨਿਧਿ ਪਾਈ ।

(ਸੂਹੀ ਰਾਗੁ, ਅਸਟ—350

ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ ॥
ਜਰਾ[3] ਜੋਹਿ[4] ਨ ਸਕਈ ਸਚਿ ਰਹੈ ਲਿਵ ਲਾਇ ॥
ਜੀਵਨ ਮੁਕਤੁ ਸੁ ਆਖੀਐ ਜਿਸੁ ਵਿਚਹੁ ਹਉਮੈ ਜਾਇ ॥ ੬ ॥

(ਮਾਰੂ ਰਾਗੁ—1009

ਹਉਮੈ ਮੇਟਿ ਸਬਦਿ ਸੁਖੁ ਹੋਈ ॥
ਆਪੁ[5] ਵੀਚਾਰੇ ਗਿਆਨੀ ਸੋਈ ॥
ਨਾਨਕ ਹਰਿ ਜਸੁ ਹਰਿ ਗੁਣ ਲਾਹਾ ॥
ਸਤ ਸੰਗਤਿ ਸਚੁ ਫਲੁ ਪਾਇਆ ॥ ੧੫ ॥ 2 ॥੧੬ ॥

(ਮਾਰੂ ਰਾਗੁ, ਸੋਹਲੇ—1040

ਹਉਮੈ ਕਰੀ ਤਾ ਤੂ ਨਾਹੀ ਤੂ ਹੋਵਹਿ ਹਉ[6] ਨਾਹਿ ॥
ਬੂਝਹੁ ਗਿਆਨੀ ਬੂਝਣਾ ਏਹ ਅਕਥ[7] ਕਥਾ ਮਨ ਮਾਹਿ ॥
ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ ॥
ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ ॥
ਆਪੁ[8] ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ ॥
ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ ॥

---

1. ਇਸਤ੍ਰੀ ।
2. ਤਰ੍ਹਾਂ ਤਰ੍ਹਾਂ ਦੇ ਸੁਖਾਂ ਦੇ ਸਮਿਆਨ ਜੋ ਨੌ ਗਿਣੇ ਜਾਂਦੇ ਹਨ ।
3. ਬੁਢੇਪਾ
4. ਅਸਰ ਨਹੀਂ ਕਰਦਾ, ਭਾਵ ਦੁਖ ਨਹੀਂ ਦਿੰਦਾ ।
5. ਆਪਣੇ ਆਪ ਨੂੰ ।
6. ਮੈਂ, ਹਉਮੈ ।
7. ਜੋ ਲਖਿਆ ਨਹੀਂ ਜਾਂਦਾ, ਸਮਝ ਵਿਚ ਨਹੀਂ ਆਉਂਦਾ ।
8. ਆਪਾ—ਭਾਵ ।

ਨਾਨਕ[1] ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ[2] ਤਿਸੈ ਸਮਾਹਿ ॥ ੧ ॥ ੧੭।
(ਮਾਰੂ ਵਾਰ ਸਲੋਕ—1093

ਜਾ ਕਉ ਤੂ ਰਾਖਹਿ ਰਾਖਨਹਾਰ ॥ ਸਤਿਗੁਰੂ ਮਿਲਾਵਹਿ ਕਰਹਿ ਸਾਰ ॥
ਬਿਖੁ ਹਉਮੈ ਮਮਤਾ ਪਰਹਰਾਇ[3] ॥ ਸਭਿ ਦੂਖ ਬਿਨਾਸੇ ਰਾਮ ਰਾਇ ॥ ੩ ॥
(ਬਸੰਤ ਰਾਗੁ—1169

---

1. ਉਹ ਮੈਂ ਹਾਂ, ਤੇ ਮੈਂ ਉਹ ਹਾਂ, ਭਾਵ।
2. ਤਿੰਨੇ ਭਵਨ, ਸਾਰੀ ਸ੍ਰਿਸ਼ਟੀ।
3. ਦੂਰ ਕਰ ਦਿੰਦਾ ਹੈ।

# ਮਾਇਆ ਅਤੇ ਮੋਹ

ਅਮਲੁ[1] ਗਲੋਲਾ[2] ਕੂੜ ਕਾ ਦਿਤਾ ਦੇਵਣਹਾਰਿ ॥
ਮਤੀਮਰਣੁ[3] ਵਿਸਾਰਿਆ ਖੁਸ਼ੀ ਕੀਤੀ ਦਿਨ ਚਾਰਿ ॥
ਸਚੁ ਮਿਲਿਆ ਤਿਨ ਸੋਫੀਆ[4] ਰਾਖਣ ਕਉ ਦਰਬਾਰ ॥

(ਸਿਰੀ ਰਾਗ—15

ਇਹ ਜਗਤੁ ਭਰਮਿ ਭੁਲਾਇਆ ॥ ਆਪਹੁ ਤੁਧੁ ਖੁਆਇਆ[5] ॥
ਪਰਤਾਪੁ[6] ਲਗਾ ਦੋਹਾਗਣੀ[7] ਭਾਗ ਜਿਨਾ ਕੇ ਨਾਹਿ ਜੀਉ ॥ ੬ ॥

(ਸਿਰੀ ਰਾਗੁ, ਅਸ਼ਟ—72

ਤੁਧੁ ਆਪੇ ਜਗਤੁ ਉਪਾਇਕੈ ਤੁਧੁ ਆਪੇ ਧੰਧੈ ਲਾਇਆ ॥
ਮੋਹ ਠਗਉਲੀ[8] ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ ॥
ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ ॥

(ਵਾਰ ਮਾਝ, ਪਉੜੀ ੨—138

ਹਉਮੈ ਗਰਬੁ ਉਪਾਇਕੈ ਲਭੁ ਅੰਤਰਿ ਜੰਤਾ ਪਾਇਆ ॥

(ਵਾਰ ਮਾਝ, ਪਉੜੀ ੩—139

ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥
ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮ ਸਮਾਇਆ ॥

(ਗਉੜੀ ਅਸਟ—229

ਭਗਤਾ ਤੈ ਸੈਸਾਰੀਆ ਜੋੜ ਕਦੇ ਨ ਆਇਆ ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥
ਭਗਤੁ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ॥

---

1. ਨਸ਼ਾ
2. ਗੋਲਾ ਮਾਵਾ।
3. ਮੱਤਿਆਂ ਮਸੱਤਿਆ ਹੋਇਆਂ ਨੇ।
4. ਪ੍ਰਹੇਜ਼ਗਾਰਾਂ
5. ਖੁੰਝਾਇਆ, ਭੁਲਾਇਆ।
6. ਪਰਿ ਤਾਪ, ਬਹੁਤਾ ਤਪਣਾ, ਮਹਾਂ ਦੁਖ
7. ਪਤੀ ਤੋਂ ਛੁਟੜ ਇਸਤ੍ਰੀ।
8. ਠਗਮੂਹੀ ਠਗਣ ਲਈ ਖੁਆਈ ਜਾਣ ਵਾਲੀ ਬੂਟੀ।

ਜੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਪਾਇਆ ॥
(ਵਾਰ ਮਾਝ, ਪਉੜੀ 16—145

ਛਛੈ ਛਾਇਆ ਵਰਤੀ[1] ਸਭ ਅੰਤਰਿ ਤੇਰਾ ਕੀਆ ਭਰਮੁ ਹੋਆ ॥
ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨੑ ਗੁਰੂ ਮਿਲਿਆ ॥ ੧੦॥
(ਆਸਾ ਪੱਟੀ,—433

ਲੋਭੁ ਮੋਹ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ॥
ਸਦਾ ਦਇਆ ਕਰਹੁ ਆਪਣੀ ਤਾਮਿ[2] ਨਾਮੁ ਵਖਾਣਾ ॥ ੧ ॥
(ਵਡਹੰਸ, ਛੰਤ—566

ਸਭਿ ਘਟਿ ਮੇਰੇ ਹਉ ਸਭਨਾ ਅੰਦਰਿ ਜਿਸਹਿ ਖੁਆਈ ਤਿਸੁ ਕਉਣੁ ਕਹੈ ॥
ਜਿਸਹਿ ਦਿਖਾਲਾ ਵਾਟੜੀ[3] ਤਿਸਹਿ ਭੁਲਾਵੈ ਕਉਣੁ ॥
ਜਿਸਹਿ ਭੁਲਾਈ ਪੰਧ[4] ਸਿਰਿ[5] ਤਿਸਹ ਦਿਖਾਵੈ ਕਉਣੁ ॥ ੧ ॥ ੩ ॥
(ਵਾਰ ਰਾਮਕਲੀ, ਸਲੋਕ, ਪਉੜੀ 12—952

### ਕਰਮ-ਨੇਮ

ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥
(ਜਪੁ ਜੀ, 20

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ[6] ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੈ[7] ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ[8] ਨੇੜੈ ਕੇ ਦੂਰਿ ॥
(ਜਪੁ ਜੀ, ਸਲੋਕ

ਲੇਖੈ[9] ਬੋਲਣੁ ਬੋਲਣਾ ਲੇਖੈ ਖਾਣਾ ਖਾਉ ॥
ਲੇਖੈ[10] ਵਾਟ ਚਲਾਈਆ ਲੇਖੈ[11] ਸੁਣਿ ਵੇਖਾਉ ॥

---

1. ਅਵਿਦਿਆ, ਮਾਇਆ,
2. ਤਦ ਹੀ ।
3. ਮਾਰਗ
4. ਰਾਹ, ਰਸਤਾ
5. ਮੂੰਹ ਤੋਂ ਹੀ ।
6. ਮਹਾਨ, ਵਿਸਥਾਰ ਵਾਲੀ ।
7. ਪੜਤਾਲਦਾ ਹੈ ।
8. ਕਈ ਕੁਝ
9. ਹਿਸਾਬ ਵਿਚ,
10. ਸਫਰ ਕਰਦੇ ਹਾਂ
11. ਸੁਣੀਦਾ ਤੇ ਵੇਖੀਦਾ ਹੈ ।

ਲੇਖੈ ਸਾਹ[1] ਲਵਾਈਅਹਿ ਪੜੇ[2] ਕਿ ਪੁਛਣ ਜਾਉ ॥ ੧ ॥

(ਸਿਰੀ-ਰਾਗ 15

ਕੇਤੇ ਪੰਡਿਤ ਜੋਤਕੀ[3] ਬੇਦਾ ਕਰਹਿ ਬੀਚਾਰੁ ॥
ਵਾਦਿ ਵਿਰੋਧਿ ਸਲਾਹਣੇ ਵਾਦੇ[4] ਆਵਣੁ ਜਾਣੁ ॥
ਬਿਨੁ ਗੁਰ ਕਰਮ[5] ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥ ੭ ॥

(ਸਿਰੀ ਰਾਗੁ 56

ਕਿਰਤੁ[6] ਪਇਆ ਪਰਵਾਣਾ[7] ਲਿਖਿਆ ਬਾਹੁੜਿ ਹੁਕਮੁ ਹੋਈ ॥
ਜੈਸਾ ਲਿਖਿਆ ਤੈਸਾ ਪੜਿਆ ਮੇਟਿ ਨ ਸਕੈ ਕੋਈ ॥ ੨ ॥

(ਆਸਾ ਰਾਗ—359

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥ 26 ॥
ਧਧੈ ਧਾਰਿ ਕਲਾ[8] ਜਿਨਿ ਛੋਡੀ ਹਰਿ ਚੀਜੀ[9] ਜਿਨਿ ਰੰਗ ਕੀਆ ॥
ਤਿਸ ਦਾ ਦੀਆ ਸਭਨੀ ਲੀਆ[10] ਕਰਮੀ ਕਰਮੀ ਹੁਕਮੁ ਪਇਆ ॥ ੨੨ ॥

(ਆਸਾ, ਪਟੀ 433

ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ[11] ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ[12] ਚਾਲਿਆ ॥
ਤੇਰੈ ਨਾਇ ਰਤੇ ਸੇ ਜਿਣਿ[13] ਗਏ ਹਾਰਿ ਗਏ ਸਿ ਠਗਣ ਵਾਲਿਆ ॥
ਲਿਖਿ ਨਾਵੈ ਧਰਮੁ ਬਹਲਿਆ ॥ ੨ ॥

(ਆਸਾ ਕੀ ਵਾਰ, ਪਉੜੀ ੨ – 463

ਆਪੀਨ੍ਹੈ ਭੋਗਿ ਭੋਗਿ ਕੈ ਹੋਇ ਭਸਮੜਿ[14] ਭਉਰੁ[15] ਸਿਧਾਇਆ ॥
ਵਡਾ[16] ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥

---

1. ਸੁਆਸ ਲੈਂਦੇ ਹਾਂ।
2. ਪੜ੍ਹਿਆਂ ਹੋਇਆ ਨੂੰ।
3. ਜੋਤਸ਼।
4. ਝਗੜਿਆਂ ਵਿਚ।
5. ਕ੍ਰਿਪਾ, ਬਖਸ਼ਸ਼।
6. ਪੂਰਬਲੇ ਕੀਤੇ ਕਰਮ।
7. ਪਰਵਾਨਾ, ਹੁਕਮ।
8. ਸ਼ਕਤੀ।
9. ਚੀਜ਼, ਵਸਤ।
10. ਕੀਤੇ ਕਰਮਾਂ ਅਨੁਸਾਰ।
11. ਮਾੜੇ ਜਾਂ ਰੋਗੀ ਜੀਵ।
12. ਨਰਕ ਨੂੰ।
13. ਜਿੱਤ ਗਏ।
14. ਸੁਆਹ ਦੀ ਢੇਰੀ।
15. ਜੀਵਾਤਮਾ।
16. ਮਰ ਗਿਆ।

ਅਗੈ ਕਰਣੀ ਕੀਰਤਿ[1] ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥
ਥਾਉ ਨ ਹੋਵੀ ਪਾਂਉਦੀਈ[2] ਹੁਣਿ ਸੁਣੀਐ ਕਿਆ ਰੁਆਇਆ[3] ॥
ਮਨਿ ਅੰਧੈ ਜਨਮੁ ਗਵਾਇਆ ॥ ੩ ॥

(ਆਸਾ ਕੀ ਵਾਰ, ਪਉੜੀ 3—464

ਫਲ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥

(ਆਸਾ ਕੀ ਵਾਰ, ਪਉੜੀ ੧੦—468

ਪੜਿਆ ਹੋਵੈ ਗੁਨਹਗਾਰੁ ਤਾ ਓਮੀ[4] ਸਾਧੁ ਨ ਮਾਰੀਐ ॥
ਜੇਹਾ ਘਾਲੇ ਘਾਲਣਾ ਤੇ ਵੇਹੋ ਨਾਉ ਪਚਾਰੀਐ[5] ॥
ਐਸੀ ਕਲਾ[6] ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ।
ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥
ਮੁਹਿ[7] ਚਲੈ ਸੁ ਅਗੈ ਮਾਰੀਐ ॥ ੧੨ ॥

(ਆਸਾ ਕੀ ਵਾਰ, ਪਉੜੀ ੧੨—469

ਜਿਤੁ ਕੀਤਾ ਪਾਈਐ ਆਪਣਾ ਸਾ ਘਾਲ[8] ਬੁਰੀ ਕਿਉ ਘਾਲੀਐ ।
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥
ਜਿਉ ਸਾਹਿਬ ਨਾਲਿ ਨ ਹਾਰੀਐ[9] ਤੇਵੇਹਾ ਪਾਸਾ ਢਾਲੀਐ ।
ਕਿਛੁ ਲਾਹੇ ਉਪਰਿ ਘਾਲੀਐ ॥ ੨੧ ॥

(ਆਸਾ ਕੀ ਵਾਰ, ਪਉੜੀ ੨੧—474

ਵਾਰੀ[10] ਖਸਮੁ ਕਢਾਏ ਕਿਰਤੁ ਕਮਾਵਣਾ ॥
ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥
ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ॥
ਜਿਸੁ ਨਾਲਿ ਸੰਗਤਿ ਕਰਿ ਸਰੀਕੀ[11] ਜਾਇ ਕਿਆ ਰੂਆਵਣਾ ॥
ਜੋ ਦੇਇ ਸਹਣਾ[12] ਮਨਹਿ ਕਹਣਾ ਆਖਿ ਨਾਹੀ ਵਾਵਣਾ[13] ॥

---

1. ਸਿਫ਼ਤ ਸਲਾਹ ।
2. ਮਾਰ ਪੈਂਦਿਆਂ
3. ਰੋਣ ਨੂੰ
4. ਅਨਪੜ੍ਹ
5. ਪ੍ਰਚਲਿਤ ਹੋ ਜਾਂਦਾ ਹੈ ।
6. ਖੇਡ
7. ਜੋ ਮੂੰਹ ਦਲ ਹੋ ਕੇ ਚਲਦਾ ਹੈ ਭਾਵ ਮਨਮੁਖ ।
8. ਯਤਨ, ਕੰਮ ।
9. ਅਜਿਹੀ ਖੇਡ ਖੇਡੀਏ ।
10. ਮਾਲਕ ਵਾਰੀ ਕਢਦਾ ਹੈ ਕਿਰਤ ਨੂੰ ਮੁਕਾਉਣ ਲਈ ।
11. ਬਰਾਬਰੀ ।
12. ਮਨ ਨੂੰ ਸਮਝਾਣਾ ਚਾਹੀਦਾ ਹੈ ।
13. ਵਿਅਰਥ ਬੋਲਣਾ ।

ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥ ੩ ॥

(ਵਡਹੰਸ ਰਾਗੁ, ਛੰਤ—566

ਕਾਇਆ ਕਾਗਦੁ[1] ਮਨੁ ਪਰਵਾਣਾ ॥ ਸਿਰ ਕੇ ਲੇਖ ਨ ਪੜੈ ਇਆਣਾ ॥
ਦਰਗਹ ਘੜੀਅਹਿ[2] ਤੀਨੇ ਲੇਖ ॥ ਖੋਟਾ ਕਾਮਿ ਨ ਆਵੈ ਵੇਖੁ ॥ ੧ ॥
ਨਾਨਕ ਜੇ ਵਿਚਿ ਰੁਪਾ[3] ਹੋਇ ॥ ਖਰਾ ਖਰਾ ਆਖੈ ਸਭੁ ਕੋਇ ॥ ੧ ॥ ਰਹਾਉ ॥

(ਧਨਾਸਰੀ ਰਾਗੁ—662

ਜੇਹੇ ਕਰਮ ਕਮਾਇ ਤੇਹਾ ਹੋਇਸੀ । (ਸੂਹੀ ਰਾਗੁ—730

ਜੈਸਾ ਬੀਜੈ ਸੋ ਲੁਣੇ[4] ਜੋ ਖਟੇ ਸੁੋ ਖਾਇ ॥
ਅਗੈ ਪੁਛ ਨ ਹੋਵਈ[5] ਜੇ ਸਣੁ ਨੀਸਾਣੈ ਜਾਇ ॥ ੨ ॥
ਤੈਸੋ ਜੈਸਾ ਕਾਢੀਐ[6] ਜੈਸੀ ਕਾਰ ਕਮਾਇ ॥
ਸ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ ॥ ੩ ॥

(ਸੂਹੀ ਰਾਗ—730

ਕਰਣੀ ਕਾਗਦੁ ਮਨੁ ਮਸਵਾਣੀ[7] ਬੁਰਾ ਭਲਾ ਦੁਇ ਲੇਖ ਪਏ ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ[8] ॥੧॥
ਚਿਤ ਚੇਤਸਿ ਕੀ[9] ਨਹੀ ਬਾਵਰਿਆ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ ਰਹਾਉ ॥
ਜਾਲੀ[10] ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਮੂੜੇ ਕਵਨ ਗੁਣੀ ॥ ੨ ॥
ਕਾਇਆ ਆਰਣੁ[11] ਮਨੁ ਵਿਚਿ ਲੋਹਾ[12] ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ[13] ਚਿੰਤ ਭਈ ॥ ੩ ॥

---

1. (ਸੁਭਾਉ ਤੇ ਆਚਰਣ) ਉਸ ਉਤੇ ਲਿਖਿਆ ਹੋਇਆ ਹੁਕਮ ਹੈ ।
2. ਉੱਤਮ, ਮਧਮ ਅਤੇ ਅਧਮ-ਤਿੰਨ ਪ੍ਰਕਾਰ ਦੇ ਲੇਖ ।
3. ਚਾਂਦੀ
4. ਵਢਦਾ ਹੈ ।
5. ਜੇਕਰ ਨਾਮ ਰੂਪ ਪਰਵਾਨਾ ਲੈ ਕੇ ਜਾਵੇ ।
6. ਕਿਹਾ ਜਾਂਦਾ ਹੈ ।
7. ਦਵਾਤ (ਲਿਖਣ ਦਾ ਸਾਧਨ) ।
8. ਹਰੀ, ਪਰਮਾਤਮਾ ।
9. ਕਿਉਂ ।
10. (ਜਾਲ ਵਿਚ ਪੰਛੀ ਦਾ ਲੋਭ ਅਧੀਨ ਫਸਣ ਦਾ ਅਲੰਕਾਰ ਲਿਆ ਹੈ । ਸਾਡੇ ਲਈ ਦਿਨ ਰਾਤ ਜਾਲ ਵਿਛਿਆ ਪਿਆ ਹੈ । ਰਾਤ ਛੋਟਾ ਜਾਲ ਤੇ ਦਿਨ ਵਡਾ ।
11. ਭੱਠਾ ।
12. ਕਾਮ, ਕ੍ਰੋਧ ਲੋਭ, ਮੋਹ ਤੇ ਹੰਕਾਰ ਰੂਪੀ ਪੰਜ ਅਗਨੀਆਂ ।
13. ਸੰਨ੍ਹੀ, ਚਿਮਟੀ ।

ਭਇਆ ਮਨੂਰੁ[1] ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ[2] ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ[3] ਦੇਹਾ ॥ ੪ ॥ ੩ ॥
(ਮਾਰੂ ਰਾਗ—990

ਲਬੁ[4] ਅੰਧੇਰਾ[5] ਬੰਦੀਖਾਨਾ ਅਉਗਣ ਪੈਰਿ[6] ਲੁਹਾਰੀ ॥ ੩ ॥
(ਬਸੰਤੁ ਹਿੰਡੋਲ—1191

ਮੂਲੁ ਮਤਿ ਪਰਵਾਣਾ[7] ਏਹੋ ਨਾਨਕੁ ਆਖਿ ਸੁਣਾਏ ॥
ਕਰਣੀ ਉਪਰਿ ਹੋਇ ਤਪਾਵਸੁ[8] ਜੇ ਕੋ ਕਹੈ ਕਹਾਏ ॥ ੨ ॥ ੩ ॥
(ਸਾਰੰਗ ਕੀ ਵਾਰ ਸਲੋਕ 2, ਪਉੜੀ ੨ – 1238

ਸਭੇ ਸੁਰਤੀ[9] ਜੋਗ ਸਭਿ ਸਭੇ ਬੇਦ ਪੁਰਾਣ ॥
ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ ॥
ਸਭੇ ਬੁਧਿ ਸੁਧਿ ਸਭਿ ਤੀਰਥ ਸਭਿ ਥਾਨ ॥
ਸਭਿ ਪਾਤਿਸਾਹੀਆ ਅਮਰ[10] ਸਭਿ ਖੁਸੀਆ ਸਭਿ ਖਾਨ[11] ॥
ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ ॥
ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ॥
ਹੁਕਮਿ ਚਲਾਏ ਆਪਣੈ[12] ਕਰਮੀ ਵਹੈ ਕਲਾਮ ॥
ਨਾਨਕ ਸਚਾ ਸਚਿ ਨਾਇ[13] ਸਚੁ ਸਭਾ ਦੀਬਾਨੁ[14] ॥ ੨ ॥ ੧੨ ॥
(ਸਾਰੰਗ ਕੀ ਵਾਰ, ਸਲੋਕ 2, ਪਉੜੀ 9—1241

ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ ॥
ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ ॥ ੩ ॥
(ਪਰਭਾਤੀ ਰਾਗੁ—1331

1. ਨਿਕੰਮਾ ਲੋਹਾ ।
2. ਇਹੋ ਜਿਹਾ ।
3. ਸਥਿਰ ।
4. ਲਾਲਚ ।
5. ਹਨੇਰੇ ਵਾਲਾ ਕੈਦਖਾਨਾ ਹੈ ।
6. ਲੋਹੇ ਦੀ ਬੇੜੀ ।
7. ਪ੍ਰਵਾਨ, ਪ੍ਰਮਾਣਿਕ ।
8. ਫੈਸਲਾ, ਨਿਆਂ ।
9. ਸੁਰਤਾਂ ਵਾਲੇ; ਸੁਰਤੀਆਂ ।
10. ਹਕੂਮਤਾਂ, ਸ਼ਾਸਨ ।
11. ਖਾਣੇ ।
12. ਕੀਤੇ ਕਰਮਾਂ ਅਨੁਸਾਰ ਹੀ ਕਲਮ ਵਗਦੀ ਹੈ ।
13. ਨਾਮ ।
14. ਦੀਵਾਨ, ਕਚਹਿਰੀ ।

# ਆਵਾਗਉਣ

ਕੇਤੇ ਰੁਖ ਬਿਰਖ ਹਮ ਚੀਨੇ[1] ਕੇਤੇ ਪਸੂ ਉਪਾਏ ॥
ਕੇਤੇ[2] ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥ ੩ ॥

(ਗਉੜੀ ਰਾਗ—156

ਜਿਤੁ ਘਟਿ[3] ਸਚੁ ਨ ਪਾਇ ਸੁਭਨਿ ਘੜਾਈਐ ॥

(ਮਾਝ ਦੀ ਵਾਰ, ਪਉੜੀ 17—146

ਸੂਕਰ[4] ਸੁਆਨ[5] ਗਰਧਭ[6] ਮੰਜਾਰਾ[7] ॥ ਪਸੂ ਮਲੇਛ ਨੀਚ ਚੰਡਾਲਾ ।
ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ ॥ ਬੰਧਨਿ ਬਾਧਿਆ ਆਈਐ ਜਾਈਐ॥4॥

(ਬਿਲਾਵਲੁ ਥਿਤੀ—832

ਘਰ ਦਰ ਫਿਰਿ ਥਾਕੀ ਬਹੁਤੇਰੇ ॥ ਜਾਤਿ[8] ਅਸੰਖ ਅੰਤ ਨਹੀ ਮੇਰੇ ॥
ਕੇਤੇ ਮਾਤ ਪਿਤਾ ਸੁਤ ਧੀਆ ॥ ਕੇਤੇ ਗੁਰ ਚੇਲੇ ਫੁਨਿ[9] ਹੂਆ ॥
ਕਾਚੇ ਗੁਰ ਤੇ ਮੁਕਤਿ ਨ ਹੂਆ ॥ ਕੇਤੀ ਨਾਰਿ ਵਰੁ ਏਕੁ ਸਮਾਲਿ[10] ॥
ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ॥ ਦਹਦਿਸ[11] ਢੂਢਿ ਘਰੈ[12] ਮਹਿ ਪਾਇਆ ॥
ਮੇਲੁ ਭਇਆ ਸਤਿਗੁਰੂ ਮਿਲਾਇਆ ॥ ੨੧ ॥

(ਰਾਮਕਲੀ ਰਾਗੁ (ਦਖਣੀ ਓਅੰਕਾਰ) —932

---

1. ਸਮਝੇ, ਵੇਖੇ ਭਾਵ ਧਾਰੇ ।
2. ਸੱਪਾਂ ਦੀ ਕੁਲ ਵਿਚ ।
3. ਸਰੀਰ ।
4. ਸੂਰ ।
5. ਕੁਤੇ ।
6. ਖੋਤੇ ।
7. ਬਿੱਲੇ ।
8. ਜਨਮ ਜ਼ਾਂ ਜਾਤੀਆਂ ।
9. ਫਿਰ, ਭੀ ।
10. ਜਾਣ, ਸਮਝ ।
11. ਦਸਾਂ ਦਿਸਾਵਾਂ ਵਿਚ
12. ਹਿਰਦੇ ਵਿਚ ।

ਜੁੜਿ[1] ਜੁੜਿ ਵਿਛੁੜੇ ਵਿਛੁੜਿ ਜੁੜੇ ॥ ਜੀਵਿ ਜੀਵਿ ਮੁਏ ਮੁਏ ਜੀਵੇ ॥
ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ ॥
ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ ॥
ਸਭੁ ਕਰਣਾ[2] ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ ॥
ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ[3] ਨਦਰਿ ਕਰੇ ॥

(ਸਾਰੰਗ ਕੀ ਵਾਰ, ਸਲੋਕ ੨ ਪਉੜੀ ੩—1238

1. ਜੀਵਾਤਮਾ ਤੇ ਸਰੀਰ ਦੇ ਸੰਬੰਧ ਦਾ ਵਰਣਨ ਹੈ ।
2. ਪੂਰਬਲੇ ਕੀਤੇ ਕਰਮਾਂ ਅਨੁਸਾਰ ।
3. ਕ੍ਰਿਪਾ ਦ੍ਰਿਸ਼ਟੀ ਵਾਲਾ ।

ਕਰਮੀ ਆਵੈ ਕਪੜਾ[1] ਨਦਰੀ[2] ਮੋਖੁ ਦੁਆਰੁ ॥

(ਜਪੁ ਜੀ. ੪

1. ਸਰੀਰ ਰੂਪੀ

2. ਰੱਬ ਦੀ ਮਿਹਰ ।

# ਮੁਕਤੀ

ਬੰਦ ਖਲਾਸੀ[1] ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥
ਜੇ ਕੋ ਖਾਇਕੁ[2] ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥
(ਜਪੁ ਜੀ, 24

ਮਰਣੈ ਕੀ ਚਿੰਤਾਂ ਨਹੀ ਜੀਵਣ ਕੀ ਨਹੀ ਆਸ ॥
ਤੂ ਸਰਬ ਜੀਆ ਪ੍ਰਤਿ ਪਾਲਹੀ[3] ਲੇਖੈ ਸਾਸ ਗਿਰਾਸ ॥
ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ[4] ॥ ੧ ॥
(ਸਿਰੀ ਰਾਗੁ—20

ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ॥
ਜੋ ਤਿਸੁ ਭਾਵੈ ਨਾਨਕਾ ਕਾਗਹੁ[5] ਹੰਸ ਕਰੇਇ ॥ ੨ ॥ ੭ ॥
(ਸਿਰੀ ਰਾਗੁ—91

ਗਰਬ, ਗਤ[6] ਸੁਖ ਆਤਮ ਧਿਆਨਾ ॥ ਜੋਤਿ ਭਈ ਜੋਤੀ ਮਾਹਿ ਸਮਾਨਾ ॥
ਲਿਖਤੁ ਮਿਟੈ ਨਹੀ ਸਬਦੁ ਨੀਸਾਨਾ[7] ॥ ਕਰਤਾ[8] ਕਰਨਾ ਕਰਤਾ ਜਾਨਾ ॥
(ਗਉੜੀ ਗੁਆਰੇਰੀ ਅਸਟ—221

ਅਧਿਆਤਮ[9] ਕਰਮ ਕਰੇ ਤਾ ਸਾਚਾ ॥ ਮੁਕਤਿ ਭੇਦੁ ਕਿਆ ਜਾਣੈ ਕਾਚਾ ॥੧॥
ਐਸਾ ਜੋਗੀ ਜੁਗਤਿ ਬੀਚਾਰੈ ॥ ਪੰਚ ਮਾਰਿ ਸਾਚੁ ਉਰਿਧਾਰੈ ॥ ੧ ॥ ਰਹਾਉ ॥
ਜਿਸ ਕੈ ਅੰਤਰਿ ਸਾਚੁ ਵਸਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥ ੨ ॥
ਰਵਿ[12] ਸਸਿ ਏਕੋ ਗ੍ਰਿਹ ਉਦਿਆਨੈ[13] ॥ ਕਰਣੀ ਕੀਰਤਿ ਕਰਮ ਸਮਾਨੈ ॥ ੩ ॥

---

1. ਬੰਧਨ ਤੋਂ ਛੁਟਕਾਰਾ, ਆਜ਼ਾਦੀ ।
2. ਮੂਰਖ, ਗੱਪੀ ।
3. ਆਯੂ ਤੇ ਭੋਗ ਤੇਰੇ ਲੇਖੇ ਸੀਮਾਂ ਵਿਚ ਹਨ ।
4. ਨਿਰਣਾ ਕਰ ਲਵੇ ।
5. ਕਾਂ ਤੋਂ ਹੰਸ ਪੁੰਨੀਆ ਲਈ ਤੇ ਬਗਲਾ ਤੇ ਕਾਂ ਪਾਪੀਆਂ ਲਈ ਆਏ ਹਨ ।
6. ਚਲਾ ਗਿਆ, ਨਸ਼ਟ ਹੋ ਗਿਆ ।
7. ਨਿਸ਼ਾਨ, ਚਿੰਨ੍ਹ
8. ਕਰਤਾ ਤੇ ਕਾਰਨ ।
9. ਆਤਮਾ ਸਬੰਧੀ ।
10. ਪੰਜ ਚੋਰ, ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ।
11. ਹਿਰਦੇ ਵਿਚ ਰਖੇ ।
12. ਸੂਰਜ ਤੇ ਚੰਦ੍ਰਮਾਂ
13. ਜੰਗਲ ।

ਏਕ ਸਬਦ ਇਕ ਭਿਖਿਆ ਮਾਗੈ ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥੪॥
ਭੈ ਰਚਿ ਰਹੈ ਨ ਬਾਹਰਿ ਜਾਇ[1] ॥ ਕੀਮਤਿ ਕਉਣ ਰਹੈ ਲਿਵ ਲਾਇ ॥ ੫ ॥
ਆਪੇ ਮੇਲੇ ਭਰਮੁ ਚੁਕਾਏ ॥ ਗੁਰ ਪਰਸਾਦਿ ਪਰਮਪਦੁ ਪਾਏ ॥ ੬ ॥
ਗੁਰ ਕੀ ਸੇਵਾ ਸਬਦੁ ਵੀਚਾਰੁ ॥ ਹਉਮੈ ਮਾਰੇ ਕਰਣੀ ਸਾਰੁ[2] ॥ ੭ ॥
ਜਪ ਤਪ ਸੰਜਮ ਪਾਠ ਪੁਰਾਣੁ ॥ ਕਹੁ ਨਾਨਕ ਅਪਰੰਪਰ[3] ਮਾਨੁ ॥ ੮ ॥ ੬ ॥

(ਗਉੜੀ ਰਾਗੁ, ਅਸਟ:=223

ਸਬਦਿ ਮਰੈ ਤਾਂ ਏਕ ਲਿਵ ਲਾਏ ॥ ਅਚਰੁ[4] ਚਰੈ ਤਾਂ ਭਰਮੁ ਚੁਕਾਏ ।
ਜੀਵਨ ਮੁਕਤੁ ਮਨਿ ਨਾਮੁ ਵਸਾਏ ॥ ਗੁਰਮੁਖਿ ਹੋਇ ਤਾ ਸਚਿ ਸਮਾਏ ॥ ੩ ॥
ਜਿਨਿ ਧਰ[5] ਸਾਜੀ ਗਗਨੁ ਅਕਾਸੁ ॥ ਜਿਨਿ ਸਭ ਥਾਪੀ ਥਾਪਿ ਉਥਾਪਿ ॥
ਸਰਬ ਨਿਰੰਤਰਿ ਆਪੇ ਆਪਿ ॥ ਕਿਸੈ ਨ ਪੂਛੇ ਬਖਸੇ ਆਪਿ ॥ ੪ ॥

(ਆਸਾ ਰਾਗੁ, ਅਸਟ—ਪ: 2

ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥
ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ[6] ॥
ਲਖ ਸੂਰਤਣ[7] ਸੰਗਰਾਮ ਰਣ ਮਹਿ ਛੁਟਹਿ ਪਰਾਣ ॥
ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥
ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥
ਨਾਨਕ ਮਤੀ[8] ਸਿਖਿਆ ਕਰਮੁ[9] ਸਚਾ ਨੀਸਾਣੁ ॥ ੨ ॥ ੧੫ ॥

(ਆਸਾ ਕੀ ਵਾਰ, ਸਲੋਕ, ੨ ਪਉੜੀ ੮ --467

ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥
ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨੀ ਸਚੁ ਕਮਾਇਆ ॥

---

1. ਉਸ ਦਾ ਕਉਣ ਮੁਲ ਪਾ ਸਕਦਾ ਹੈ।
2. ਸਰੇਸ਼ਟ
3. ਪਰੇ ਤੋਂ ਪਰੇ ਹਰੀ ।
4. ਨ ਚਰੇ ਜਾਣ ਵਾਲਾ ।
5. ਧਰਤੀ ।
6. ਬੀਆਬਾਨ, ਜੰਗਲ ।
7. ਸੂਰਬੀਰਤਾ ਜਾਂ ਸੂਰਬੀਰ ।
8. ਮੱਤਾਂ ।
9. ਬਖਸ਼ਿਸ਼ ।

ਸਤਿਗੁਰਿ ਮਿਲਿਐ ਸਚੁ ਪਾਇਆ ॥
ਜਿਨ ਕੈ ਹਿਰਦੈ ਸਚੁ ਵਸਾਇਆ ॥

(ਆਸਾ ਕੀ ਵਾਰ ਪਉੜੀ ੮—467

ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥
ਏਨਾ ਜੰਤਾਂ ਕੈ ਵਸਿ ਕਿਛੁ ਨਹੀ ਤੁਧੁ ਵੇਕੀ[1] ਜਗਤੁ ਉਪਾਇਆ ॥
ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ[2] ॥
ਧੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪ ਬੁਝਾਇਆ ॥
ਸਹਜੇ ਹੀ ਸਚਿ ਸਮਾਇਆ ॥ ੧੧ ॥

(ਆਸਾ ਕੀ ਵਾਰ ਪਉੜੀ ੧੧—469

ਝੂਠੇ ਕਉ ਨਾਹੀ ਪਤਿ ਨਾਉ ॥ ਕਬਹੁ ਨ ਸੂਚਾ ਕਾਲਾ ਕਾਉ ॥
ਪਿੰਜਰਿ ਪੰਖੀ ਬੰਧਿਆ ਕੋਇ ॥ ਛੇਰੀ[3] ਭਰਮੈ ਮੁਕਤਿ ਨ ਹੋਇ ॥
ਤਉ ਛੂਟੈ ਜਾ ਖਸਮੁ ਛਡਾਏ ॥ ਗੁਰਮਤਿ ਮੇਲੇ ਭਗਤਿ ਦ੍ਰਿੜਾਏ ॥ ੭ ॥

(ਬਿਲਾਵਲੁ, ਥਿਤੀ ੧—839

ਸਪਤਮੀ ਸਤੁ ਸੰਤੋਖੁ ਸਰੀਰਿ ॥ ਸਾਤ[4] ਸਮੁੰਦ ਭਰੇ ਨਿਰਮਲ ਨੀਰਿ ॥
ਮਜਨੁ[5] ਸੀਲ ਸਚ ਰਿਦੈ ਵੀਚਾਰਿ ॥ ਗੁਰ ਕੈ ਸਬਦਿ ਪਾਵੈ ਸਭਿ ਪਾਰਿ ॥
ਮਨਿ ਸਾਚਾ ਮੁਖਿ ਸਾਚਉ ਭਾਇ[6] ॥ ਸਚੁ ਨੀਸਾਣੈ[7] ਠਾਕ[8] ਨ ਪਾਇਆ ॥ ੯ ॥

(ਬਿਲਾਵਲੁ ਥਿਤੀ ੯—839

ਘਰੁ ਦਰੁ ਥਾਪਿ ਥਿਰੁ ਥਾਨਿ ਸੁਹਾਵੈ ॥ ਆਪਿ ਆਪੁ ਪਛਾਣੈ ਜਾ ਸਤਿਗੁਰੁ ਪਾਵੈ ॥
ਜਹ ਆਸਾ ਤਹ ਬਿਨਸਿ ਬਿਨਾਸਾ ॥ ਫੂਟੈ ਖਪਰੁ ਦੁਬਿਧਾ ਮਨਸਾ ॥
ਮਮਤਾ ਜਾਲ ਤੇ ਰਹੈ ਉਦਾਸਾ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥੨੦॥੧॥

(ਬਿਲਾਵਲੁ. ਥਿਤੀ, ੨੦—2

---

1. ਭਿੰਨਤਾ ਵਾਲਾ।
2. ਭੁਲਾਇਆ।
3. ਛੇਦ, ਛੇਕ।
4. ਪੰਜ ਗਿਆਨ ਇੰਦ੍ਰੀਆਂ ਅਤੇ ਮਨ ਤੇ ਬੁਧੀ।
5. ਇਸ਼ਨਾਨ।
6. ਭਾਵ।
7. ਪਰਵਾਨਾ।
8. ਰੋਕ।
9. ਨਾਸ਼ ਹੀ ਨਾਸ਼ ਹੈ।
10. ਦ੍ਵੈਤ ਭਾਵ ਅਤੇ ਇੱਛਾਵਾਂ ਦਾ ਖੱਪਰ ਟੁਟ ਜਾਂਦਾ ਹੈ।

ਜੋਤਿ ਸਬਾਇੜੀਏ[1] ਤ੍ਰਿਭਵਣ[2] ਸਾਰੇ ਰਾਮ ॥
ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ ॥
ਅਲਖ ਅਪਾਰ ਅਪਾਰ ਸਾਚਾ ਆਪੁ ਮਾਰਿ ਮਿਲਾਈਐ ॥
ਹਉਮੈ ਮਮਤਾ ਲੋਭੁ ਜਾਲਹੁ ਸਬਦਿ ਮੈਲੁ ਚੁਕਾਈਐ ॥
ਦਰਿ ਜਾਇ ਦਰਸਨੁ ਕਰੀ ਭਾਣੈ ਤਾਰਿ ਤਾਰਣ ਹਾਰਿਆ ॥
ਹਰਿ ਨਾਮੁ ਅੰਮ੍ਰਿਤ ਚਾਖਿ ਤ੍ਰਿਪਤੀ ਨਾਨਕਾ ਉਰਧਾਰਿਆ[3] ॥ ੪ ॥ ੧ ।

(ਬਿਲਾਵਲ ਰਾਗ, ਛੰਤ ਦਖਣੀ--843

ਸਭਨੀ ਘਟੀ[1] ਸਹੁ ਵਸੈ ਸਹ ਬਿਨੁ ਘਟੁ ਨ ਕੋਇ ॥
ਨਾਨਕ ਤੇ ਸੋਹਾਗਣੀ ਜਿਨ੍ਹਾ ਗੁਰਮੁਖਿ ਪਰਗਟੁ ਹੋਇ ॥ ੧੯ ॥

(ਸਲੋਕ ਵਾਰਾਂ ਤੋਂ ਵਧੀਕ—1412

ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ॥
ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ ॥ ੨੧ ॥

(ਰਾਮਕਲੀ ਰਾਗੁ, ਸਿਧ ਗੋਸਟਿ—940

ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ[5] ਰਹੈ ਲਿਵ ਲਾਇ ॥
ਆਤਮਾ ਪਰਮਾਤਮਾ[6] ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥

(ਧਨਾਸਰੀ ਰਾਗੁ—661

ਭਨਤਿ[7] ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ॥
ਜਿਸਨੋ ਨਦਰਿ ਕਰੇ ਸਾ ਸੁਹਾਗਣਿ ਹੋਇ ॥ ੪ ॥ ੧੦ ॥

(ਆਸਾ ਰਾਗੁ—351

ਨਦਰਿ[8] ਕਰੇ ਤਾ ਮੇਲਿ ਮਿਲਾਏ ॥ ਗੁਣ ਸੰਗ੍ਰਹਿ ਅਉਗਣ ਸਬਦ ਜਲਾਏ ॥

---

1. ਸਭ ਥਾਂ ।
2. ਤਿੰਨ ਭਵਨ, ਸਾਰੀ ਸ੍ਰਿਸ਼ਟੀ ।
3. ਹਿਰਦੇ ਵਿਚ ਧਾਰਨ ਕਰ ਲਿਆ ।
4. ਹਿਰਦਿਆਂ ਵਿਚ ।
5. ਪਸੀਜ ਜਾਂਦਾ ਹੈ ਜਾਂ ਨਰਮ ਹੋ ਜਾਂਦਾ ਹੈ ।
6. ਪਰਮਾਤਮਾ ।
7. ਕਹਿੰਦਾ ਹੈ ।
8. ਕ੍ਰਿਪਾ ਦ੍ਰਿਸ਼ਟੀ ।

ਗੁਰਮੁਖਿ ਨਾਮੁ ਪਦਾਰਥੁ ਪਾਏ ॥ ੬ ॥

(ਗਉੜੀ ਰਾਗੁ, ਅਸਟ—222

ਸਹੁ ਮੇਰਾ ਏਕੁ ਦੂਜਾ ਨਹੀ ਕੋਈ ॥
ਨਦਰਿ ਕਰੇ ਮੇਲਾਵਾ ਹੋਈ ॥ ੧ ॥ ਰਹਾਉ ॥

(ਆਸਾ ਰਾਗੁ—357

ਹੋਰ ਕਚੀ ਮਤੀ[1] ਕਚੁ ਪਿਚੁ ਅੰਧਿਆ ਅੰਧੁ ਬੀਚਾਰੁ ॥
ਨਾਨਕ ਕਰਮੀ[2] ਬੰਦਗੀ ਨਦਰਿ[3] ਲੰਘਾਏ ਪਾਰ ॥ ੨ ॥ ੧੬ ॥

(ਸਾਰੰਗ ਕੀ ਵਾਰ, ਸਲੋਕ 2, 4, 11—1242

---

1. ਕਚੇ ਪਿੱਲੇ ।
2. ਬਖਸ਼ਸ਼ ਦੁਆਰਾ ।
3. ਕ੍ਰਿਪਾ ਦ੍ਰਿਸ਼ਟੀ ।

# ਮਿਹਰ (ਨਦਰਿ)

ਕਰਮੀ ਆਵੈ ਕਪੜਾ[1] ਨਦਰੀ[2] ਮੋਖੁ ਦੁਆਰੁ ॥ (ਜਪੁਜੀ ਪ: 4

ਖਤਿਅਹੁ[3] ਜੰਮੇ ਖਤੇ ਕਰ ਨਿਤ ਖਤਿਆ ਵਿਚਿ ਪਾਹਿ ॥
ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥
ਨਾਨਕ ਬਖਸੇ ਬਖਸੀਅਹਿ ਨਾਹਿ ਤ[4] ਪਾਹੀ ਪਾਹਿ ॥ ੧ ॥ ੪੩ ॥
(ਮਾਝ ਕੀ ਵਾਰ ਸਲੋਕ, ਪਉੜੀ 24—140

ਆਪੇ ਭਾਂਡੇ[5] ਸਾਜਿਅਨੁ ਆਪੇ ਪੂਰਣ ਦੇਇ ॥
ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨਿ ਚੜੇ ॥
ਇਕਿ ਨਿਹਾਲੀ[6] ਪੈ ਸਵਨਿ ਇਕਿ ਉਪਰਿ ਰਹਨਿ ਖੜੇ ॥
ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ[7] ਕਰੇ ॥ ੧ ॥
(ਆਸਾ ਕੀ ਵਾਰ, ਸਲੋਕ, ਪਉੜੀ 24—475

ਸਰਬੰ[8] ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥
ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇਇ ॥ ੩ ॥
(ਧਨਾਸਰੀ ਰਾਗੁ—660

ਜੈਸੀ ਨਦਰਿ ਕਰੇ ਤੈਸਾ ਹੋਇ ॥ ਵਿਣੁ ਨਦਰੀ ਨਾਨਕ ਨਹੀ ਕੋਇ ॥੪॥੧॥੩॥
(ਧਨਾਸਰੀ ਰਾਗੁ—661

ਨਦਰਿ ਕਰੇ ਤਾ ਸਿਮਰਿਆ ਜਾਇ । ਆਤਮਾ ਦ੍ਰਵੈ[9] ਰਹੈ ਲਿਵ ਲਾਇ ॥
ਆਤਮਾ ਪਰਾਤਮਾ[10] ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥ ੧ ॥
(ਧਨਾਸਰੀ ਰਾਗੁ—661

ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥

---

1. ਸਰੀਰ ।
2. ਰੱਬ ਦੀ ਮਿਹਰ ।
3. ਗਲਤੀ/ਪਾਪਾਂ ਕਰਕੇ ।
4. ਜੁਤੀਆਂ ਪੈਂਦੀਆਂ ਹਨ ।
5. ਸਰੀਰ ਰੂਪੀ ਬਰਤਨ ।
6. ਤੁਲਾਈ ।
7. ਕ੍ਰਿਪਾ ।
8. ਹਰ ਥਾਂ, ਸਾਰੇ ।
9. ਪਸੀਜਦਾ ਹੈ ।
10. ਪਰਮਾਤਮਾ ।

ਭਾਂਡਾ ਅਤਿ ਮਲੀਣ ਧੋਤਾ ਹਛਾ ਨ ਹੋਇਸੀ ॥
ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥
ਏਤੁ ਦੁਆਰੈ ਧੋਇ ਹਛਾ ਹੋਇਸੀ ॥
ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥
ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥
ਸਰਵਰ[1] ਹੰਸ[2] ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥
ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥
ਬਗੁਲਾ ਕਾਗੁ[3] ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ ॥
ਓਨਾ ਰਿਜਕੁ[4] ਨ ਪਇਓ ਓਥੈ ਓਨ੍ਹਾ ਹੋਰੋ ਖਾਣਾ ॥
ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ ॥
ਨਾਨਕ ਤਿਨ ਕੋ ਸਤਿਗੁਰੁ ਮਿਲਿਆ ਜਿਨ੍ਹਾ ਧੁਰੇ ਪੈਯਾ ਪਰਵਾਣਾ[5] ॥੧ ॥ ੧੮ ॥

(ਰਾਮਕਲੀ ਕੀ ਵਾਰ ਸਲੋਕ, ਪਉੜੀ 21—956

ਮਨਹੁ ਜਿ[6] ਅੰਧੇ ਕੂਪ ਕਹਿਆ ਬਿਰਦੁ ਨ ਜਾਣਨੀ ॥
ਮਨਿ ਅੰਧੈ ਊਂਧੈ[7] ਕਵਲਿ ਦਿਸਨਿ ਖਰੇ ਕਰੂਪ ॥
ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ ॥
ਇਕਨਾ ਨਾਦ ਨ ਬੇਦ ਨ[8] ਕੀਆ[9] ਰਸੁ ਰਸ ਕਸ ਨ ਜਾਣੰਤਿ ॥
ਇਕਨਾ ਸੁਧਿ ਨ ਬੁਧਿ ਨ ਅਕਲਿ ਸਰ[10] ਅਖਰ ਕਾ ਭੇਉ[11] ਨ ਲਹੰਤਿ ॥
ਨਾਨਕ ਸੇ ਨਰ ਅਸਲਿ ਖਰ[12] ਜਿ ਬਿਨੁ ਗੁਣ ਗਰਬੁ ਕਰੰਤਿ ॥ ੭ ॥

(ਸਾਰੰਗ ਕੀ ਵਾਰ ਸਲੋਕ ਪਉੜੀ 22—1245

---

1. ਗੁਰੂ ਰੂਪੀ ਸਰੋਵਰ ।
2. ਗੁਰਮੁਖ ਰੂਪ ਹੰਸ ।
3. ਕਾਂ ।
4. (ਮੈਂਡਕ, ਮਛਲੀ ਆਦਿ) ਆਹਾਰ ।
5. ਹੁਕਮ ।
6. ਅਤਿਅੰਤ ਅਗਿਆਨੀ ।
7. ਉਲਟੇ ।
8. ਗੀਤਾਂ ਦਾ ਰਸ ।
9. ਭਾਵ ਮਾੜਾ ਚੰਗਾ ।
10. ਸਾਰ ।
11. ਭੇਦ ।
12. ਖੋਤੇ, ਗਧੇ ।

# ਇਕੋ ਹੀ ਮਾਰਗ ਹੈ, ਸਭ ਮਨੁਖਾਂ ਲਈ ਓਹੀ ਹੈਂ

ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥
ਅਨਹਦਿ ਰਾਤਾ[1] ਏਕ ਲਿਵਤਾਰ ॥ ਓਹੁ ਗੁਰਮੁਖਿ ਪਾਵੈ ਅਲਖ ਅਪਾਰ ॥ ੪ ॥
(ਬਸੰਤੁ ਅਸਟ :—1188

ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ (ਜਪੁ ਜੀ
[2]ਛਿਅ ਘਰ ਛਿਅ ਗੁਰ ਛਿਅ ਉਪਦੇਸ ॥
[3]ਗੁਰੁ ਗੁਰੁ ਏਕੋ ਵੇਸ ਅਨੇਕ ॥ ੧ ॥ .........
[4]ਵਿਸੁਏ ਚਸਿਆ ਘੜੀਆ ਪਹਰਾ—ਥਿਤੀ ਵਾਰੀ ਮਾਹੁ ਹੋਆ ॥
ਸੂਰਜੁ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥ ੨ ॥
(ਆਸਾ—ਰਾਗੁ—12

ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ[5] ॥
[6]ਕੁਫਰ ਗੋਆ ਕੁਫਰਾਣੈ ਪਇਆ ਦਝਸੀ[7] ॥

1. ਇਕ ਟੱਕ ਲਿਵ ।

2. ਛੀ ਸ਼ਾਸ਼ਤਰ (ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਯੋਗ, ਅਤੇ ਵੇਦਾਂਤ ਹਨ, ਛੀ ਹੀ ਇਨ੍ਹਾਂ ਦੇ ਚਲਾਣ ਵਾਲੇ (ਕਪਲ, ਗੋਤਮ, ਕਣਾਦ, ਜੈਮਨੀ, ਪਤੰਜਲੀ, ਵਿਆਸ). ਅਤੇ ਛੀ ਹੀ ਉਨ੍ਹਾਂ ਦੇ ਸਿਧਾਂਤ ਹਨ ।

3. ਮੂਲ ਗੁਰੂ ਭਾਵ ਵਾਹਿਗੁਰੂ ।

4. ਵਿਸ਼ਾ=੧੫ ਅੱਖ ਦੇ ਫੋਰ; ਚਸਾ=੧੫ ਵਿਸੁਏ; ਪਲ=੩੦ ਚਸੇ; ਘੜੀ=੬੦ ਪਲ; ਪਹਿਰ=ਸਾਢੇ ਸਤ ਘੜੀ; ਰਾਤ ਦਿਨ=੮ ਪਹਿਰ; ਥਿਤਾਂ=੧੫; ਵਾਰ=੭; ਰੁਤਾਂ=੬ ।

5. ਸਫਲ ਹੋਵੇਗਾ ।

6. ਨਾਸਤਕਤਾ ਦੀਆਂ ਗੱਲਾਂ ਕਰਨ ਵਾਲਾ ।

7. ਸਾੜੇਗਾ ।

ਸਭ ਦੁਨੀਆ ਸੁਭਹਾਨੁ[1] ਸਚਿ ਸਮਾਈਐ ॥
ਸਿਝੈ[2] ਦਰਿ ਦੀਵਾਨਿ ਆਪੁ ਗਵਾਈਐ ॥

(ਮਾਝ ਕੀ ਵਾਰ, ਪਉੜੀ 9—142

ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥

(ਗਉੜੀ ਰਾਗੁ, ਅਸਟ—223

ਸੋ ਜੋਗੀ ਜੋ ਜੁਗਤਿ ਪਛਾਣੈ ॥ ਗੁਰਪਰਸਾਦੀ ਏਕੋ ਜਾਣੈ ॥
ਕਾਜੀ ਸੋ ਜੋ[3] ਉਲਟੀ ਕਰੈ ॥ ਗੁਰਪਰਸਾਦੀ ਜੀਵਤੁ ਮਰੈ ॥
ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥ ੩ ॥
ਦਾਨਸਬੰਦੁ[4] ਸੋਈ ਦਿਲਿ ਧੋਵੈ ॥ ਮੁਸਲਮਾਣ ਸੋਈ ਮਲੁ ਖੋਵੈ ॥
ਪੜਿਆ ਬੂਝੈ ਸੋ ਪਰਵਾਣੁ ॥ ਜਿਸੁ ਸਿਰਿ ਦਰਗਹ ਕਾ ਨੀਸਾਣੁ[5] ॥ ੪ ॥ ੫ ॥ ੭ ॥

(ਧਨਾਸਰੀ ਰਾਗ—662

ਤੂ ਸਚਾ ਸਿਰਜਣਹਾਰੁ ਅਲਖ ਸਿਰੰਦਿਆਂ[6] ਜੀਉ ॥
ਏਕੁ ਸਾਹਿਬੁ[7] ਦੁਇ ਰਾਹੁ ਵਾਦ ਵਧੰਦਿਆ ਜੀਉ ॥
ਦੁਇ ਰਾਹ ਚਲਾਏ ਹੁਕਮਿ ਸਬਾਏ ਜਨਮਿ ਮੁਆ ਸੰਸਾਰਾ ॥
ਨਾਮ ਬਿਨਾ ਨਾਹੀ ਕੋ ਬੇਲੀ ਬਿਖੁ ਲਾਦੀ ਸਿਰਿ ਭਾਰਾ ॥
ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ ॥
ਨਾਨਕ ਸਾਹਿਬੁ ਸਬਦਿ ਸਿਞਾਪੈ ਸਾਚਾ ਸਿਰਜਣਹਾਰਾ ॥ ੩ ॥

(ਧਨਾਸਰੀ ਰਾਗੁ, ਛੰਤ—688

ਹੇਕੋ[8] ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥
ਰੂੜਉ[9] ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ॥ ੨ ॥ ੧ ॥

(ਵਾਰ ਮਲਾਰ ਕੀ, ਸਲੋਕ—1279

---

1. ਮੁਬਾਰਕ ਹਨ ।
2. ਦਰਗਾਹ ।
3. (ਮਾਇਆ ਤੋਂ ਚਿਤ) ਹਟਾਵੈ ।
4. ਸਿਆਣਾ ।
5. ਪਰਵਾਨਗੀ ਦੀ ਮੋਹਰ ।
6. ਸ੍ਰਿਸਟੀ ਪੈਦਾ ਕਰਨ ਵਾਲਾ ।
7. ਦੋ ਮਾਰਗ—ਪਰਮਾਤਮਾ ਪਿਆਰ ਅਤੇ ਮਾਇਆ ਦਾ ।
8. ਇਕੋ ਹੀ ਰਸਤਾ ਹੈ ।
9. ਸੁੰਦਰ ।

ਸੋ ਬ੍ਰਹਮਣੁ ਜੋ ਬਿੰਦੈ[1] ਬ੍ਰਹਮੁ । ਜਪੁ ਤਪੁ ਸੰਜਮੁ[2] ਕਮਾਵੈ ਕਰਮੁ ॥
ਸੀਲ ਸੰਤੋਖ ਕਾ ਰਖੈ ਧਰਮੁ ॥ ਬੰਧਨ ਤੋੜੈ ਹੋਵੈ ਮੁਕਤੁ ॥
ਸੋਈ ਬ੍ਰਹਮਣੁ[3] ਪੂਜਣ ਜੁਗਤੁ ॥ ੧੬ ॥

(ਸਲੋਕ ਵਾਰਾਂ ਤੋਂ ਵਧੀਕ 16—1411

ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥

(ਧਨਾਸਰੀ ਰਾਗੁ — 662

ਬ੍ਰਹਮਣੁ ਬ੍ਰਹਮੁ ਗਿਆਨ ਇਸਨਾਨੀ ਹਰਿ ਗੁਣਿ ਪੂਜੇ ਪਾਤੀ[4] ॥
ਏਕੋ ਨਾਮੁ ਏਕੁ ਨਰਾਇਣੁ ਤ੍ਰਿਭਵਣ ਏਕਾ ਜੋਤੀ ॥ ੨ ॥

(ਮਾਰੂ ਰਾਗ— 992

ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥ ਪੁੰਨ ਦਾਨ ਕਾ ਕਰੈ ਸਰੀਰੁ ॥
ਖੇਤੁ[5] ਪਛਾਣੈ ਬੀਜੈ ਦਾਨੁ ॥ ਸੋ ਖਤ੍ਰੀ ਦਰਗਹ ਪਰਵਾਣੁ ॥
ਲਬੁ ਲੋਭੁ ਜੇ ਕੂੜੁ ਕਮਾਵੈ ॥ ਅਪਣਾ ਕੀਤਾ ਆਪੇ ਪਾਵੈ ॥ ੧੭ ॥

(ਸਲੋਕ ਵਾਰਾਂ ਤੋਂ ਵਧੀਕ 17—1411

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ[6] ਅਉਲਿਦੀਨੁ[7] ਕਰਿ ਮਿਠਾ ਮਸਕਲ[8] ਮਾਨਾ[9] ਮਾਲੁ ਮੁਸਾਵੈ[10] ॥
ਹੋਇ ਮੁਸਲਿਮੁ ਦੀਨ ਮੁਹਾਣੈ[11] ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ[12] ਹੋਇ ਤ ਮੁਸਲਮਾਣੁ ਕਹਾਵੈ ॥੧ ॥ ੧੩ ॥

(ਮਾਝ ਕੀ ਵਾਰ, ਸਲੋਕ—141

1. ਜਾਣਦਾ ਹੈ।
2. ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ।
3. ਪੂਜਣ ਜੋਗ।
4. ਪੁੱਤਰ।
5. ਅਸਲੀ ਪਾਤਰ।
6. ਪਹਿਲਾਂ।
7. ਅਉਲੀਆ/ਸੰਤਾਂ ਦਾ ਮਜ਼ਹਬ।
8. ਜੰਗਾਲ ਲਾਹ ਦੇਣ ਵਾਲਾ ਹਥਿਆਰ।
9. ਵਾਂਗ।
10. ਲੁਟਾ ਦੇਵੇ।
11. ਆਗੂ ਦਾ।
12. ਮਿਹਰਬਾਨ ਹੋਵੇ।

# ਸਾਰੇ ਮਨੁਖ ਇਕ ਹਨ

ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥
ਇਕਨੈ ਭਾਂਡੇ ਸਾਜਿਐ ਇਕੁ ਚਾਨਣੁ[1] ਤਿਹੁ ਲੋਇ ॥
ਕਰਮਿ[2] ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥ ੬ ॥
(ਸਿਰੀ ਰਾਗੁ ਅਸ਼ਟ—62

ਫਕੜ[3] ਜਾਤੀ ਫਕੜੁ ਨਾਉ[4] ॥ ਸਭਨਾ ਜੀਆ ਇਕਾ ਛਾਉ[5] ॥
ਆਪਹੁ ਜੇ ਕੋ ਭਲਾ ਕਹਾਏ ॥ਨਾਨਕ ਤਾਪਰੁ[6] ਜਾਪੈ ਜਾ ਪਤਿ[7] ਲੇਖੈ ਪਾਏ ॥੧॥੩॥
(ਸਿਰੀ ਰਾਗੁ ਕੀ ਵਾਰ ਸਲੋਕ 1ਪ: ੩—83

ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥ ਮਹੁਰਾ[8] ਹੋਵੈ ਹਥਿ ਮਰੀਐ ਚਖੀਐ ॥
ਸਚੇ ਕੀ ਸਿਰਕਾਰ[9] ਜੁਗੁ ਜੁਗੁ ਜਾਣੀਐ ॥
ਹੁਕਮੁ[10] ਮੰਨੇ ਸਿਰਦਾਰੁ[11] ਦਰਿ[12] ਦੀਬਾਣੀਐ ॥
ਫੁਰਮਾਨੀ[13] ਹੈ ਕਾਰ ਖਸਮਿ ਪਠਾਇਆ[14]॥ਤਬਲਬਾਜ[15] ਬੀਚਾਰ ਸਬਦਿ ਸੁਣਾਇਆ॥
(ਮਾਝ ਕੀ ਵਾਰ ਪ: ੧੦—142

ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥੧॥ ਰਹਾਉ ॥
(ਆਸਾ ਰਾਗੁ—349

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥
ਜਿਨ੍ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥22॥
(ਆਸਾ ਕੀ ਵਾਰ, ਸਲੋਕੁ ਪ: 11—469

ਕੇਸਰਿ ਕੁਸਮ[16] ਮਿਰਗਮੈ[17] ਹਰਣਾ ਸਰਬ ਸਰੀਰੀ ਚੜ੍ਹਣਾ ॥
ਚੰਦਨ ਭਗਤਾ ਜੋਤੀ ਇਨੇਹੀ ਸਰਬੇ ਪਰਮਲੁ[18] ਕਰਣਾ ॥ 24
ਘਿਅ ਪਟ[19] ਭਾਂਡਾ[20] ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥

---

1. ਤਿੰਨਾ ਲੋਕਾਂ ਵਿਚ ।
2. ਬਖਸ਼ਸ਼ ।
3. ਬਕਵਾਸ, ਫਜ਼ੂਲ ।
4. ਵਡਿਆਈ ।
5. ਆਸਰਾ ।
6. ਤਾਂ ਪਤਾ ਲਗਦਾ ਹੈ ।
7. ਜਾ ਰਬ ਦੇ ਲੇਖੇ ਵਿਚ ਉਸ ਦੀ ਇਜ਼ਤ ਪਵੇ ।
8. ਜ਼ਹਿਰ ।
9. ਸਰਕਾਰ, ਹਕੂਮਤ ।
10. ਜੋ ਪ੍ਰਭੂ ਦਾ ਹੁਕਮ ਮੰਨੇ ।
11. ਸਰਦਾਰ ।
12. ਉਸ ਦੇ ਦਰਬਾਰ ਵਿਚ ।
13. ਹੁਕਮ ਮੰਨਣ ਦਾ ਕੰਮ ।
14. ਭੇਜਿਆ ।
15. ਨਗਾਰਚੀ ।
16. ਫੁਲ ।
17. ਕਸਤੂਰੀ ।
18. ਸੁਗੰਧ ।
19. ਰੇਸ਼ਮ ।
20. ਨਿੰਦਨੀ ਜਾਂ ਭੰਡਣ ਯੋਗ ਵਸਤੂ ।

ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥
ਨਾਨਕ ਤਿਨ ਦਰਿ ਭੀਖਿਆ ਪਾਇ ॥੩॥੧॥੨॥

(ਤਿਲੰਗ ਰਾਗੁ—721

ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥

(ਪ੍ਰਭਾਤੀ ਰਾਗੁ—1330

ਜੋਗ[1] ਸਬਦੰ[2] ਗਿਆਨ ਬੇਦ ਸਬਦੰ ਤ ਬ੍ਰਾਹਮਣਹ ॥
ਖ੍ਯਤ੍ਰੀ ਸਬਦੰ ਸੂਰ[3] ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ[4] ॥
ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ[5] ॥
ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥੩॥੨॥
ਏਕ ਕ੍ਰਿਸ੍ਨੰ[6] ਤ ਸਰਬ ਦੇਵਾ ਦੇਵ[7] ਦੇਵਾ ਤ ਆਤਮਹ ॥
ਆਤਮੰ[8] ਸ੍ਰੀ ਬਾਸ੍ਵਦੇਵਸ੍ਯ ਜੇ ਕੋਈ ਜਾਨਸਿ ਭੇਵ ॥
ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥੪॥੩॥

(ਸਲੋਕ ਸਹਸਕ੍ਰਿਤੀ—1353

ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥
ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ ॥੧॥ ਰਹਾਉ
ਇਨ ਬਿਧਿ ਹਰਿ ਮਿਲੀਐ ਵਰ[9] ਕਾਮਨਿ ਧਨ ਸੋਹਾਗੁ ਪਿਆਰੀ ॥
ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ ॥੧॥

ਸਾਰੰਗ ਰਾਗੁ—1197

ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ ॥
ਜਾਤਿ ਵਰਨ ਤੇ ਭਏ ਅਤੀਤਾ[10] ਮਮਤਾ ਲੋਭੁ ਚੁਕਾਇਆ ॥
ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ ॥੭॥
ਨਾਨਕ ਤਿਨ ਕੇ ਚਰਨ ਪਖਾਲੈ[11] ਜਿਨ ਗੁਰਮੁਖਿ[12] ਸਾਚਾ ਭਾਇਆ ॥੮॥੭॥

(ਪ੍ਰਭਾਤੀ ਰਾਗੁ, ਅਸ਼ਟ :—1345

---

1. ਯੋਗੀਆਂ ਦਾ ।
2. ਧਰਮ, ਤਰੀਕਾ ।
3. ਸੂਰਵੀਰਤਾ ।
4. ਪਰਾਈ ਸੇਵਾ ।
5. ਭੇਦ, ਰਹੱਸ ।
6. ਕਰਤਾਰ, ਬ੍ਰਹਮ ।
7. ਉਹ ਦੇਵਤਿਆਂ ਦੀ ਆਤਮਾ ਹੈ ; ਭਾਵ ਸਾਰੀਆਂ ਆਤਮਾ ਉਸ ਤੋਂ ਉਤਪੰਨ ਹੋਈਆਂ ਹਨ ।
8. ਆਤਮਾ ਵਿਚ ਪਰਮਾਤਮਾ ਵਧਦਾ ਹੈ ।
9. ਪਤੀ ਦੀ ਇਸਤ੍ਰੀ ।
10. ਦੂਰ ਹੋ ਗਏ, **ਛੱਡ** ਗਏ ।
11. ਧੋਂਦਾ ਹੈ ।
12. ਗੁਰਾਂ ਦੁਆਰਾ ।

# ਮਿਲਾਪ ਦਾ ਅਸਲੀ ਮਾਰਗ

ਮੁੰਦਾ[1] ਸੰਤੋਖੁ ਸਰਮੁ[2] ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ[3] ਕਾਲੁ ਕੁਆਰੀ[4] ਕਾਇਆ ਜੁਗਤਿ[5] ਡੰਡਾ ਪਰਤੀਤਿ[6] ॥
ਆਈ[7] ਪੰਥੀ ਸਗਲ[8] ਜਮਾਤੀ ਮਨਿ ਜੀਤੈ ਜਗੁ ਜੀਤ ॥

(ਜਪੁਜੀ ਪ: 28

ਭੁਗਤਿ[9] ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥
ਆਪਿ ਨਾਥੁ ਨਾਥੀ[10] ਸਭ ਜਾ ਕੀ ਰਿਧਿ ਸਿਧਿ ਅਵਰਾ[11] ਸਾਦ ॥

(ਜਪੁਜੀ ਪ: 29

ਜਤੁ ਪਾਹਾਰਾ[12] ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ[13] ਅਗਨਿ ਤਪ[14] ਤਾਉ ॥ ਭਾਂਡਾ[15] ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥

(ਜਪੁਜੀ ਪ: 38

ਅੰਤਰਿ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ॥
ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥
ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥੨॥
ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥
ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥
ਖੜਿ[16] ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸ ॥੩॥
ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ ॥
ਗਿਆਨ ਮਹਾਰਸੁ ਭੋਗਵੈ ਬਾਹੁੜਿ[17] ਭੂਖ ਨ ਹੋਇ ॥
ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥੪॥੧੮॥

(ਸਿਰੀ ਰਾਗੁ—21

---

1. ਕੰਨ ਦੀਆਂ ਮੁੰਦਰਾਂ।
2. ਸ੍ਰਮ, ਉਦਮ, ਮਿਹਨਤ।
3. ਗੁਦੜੀ, ਖਫਣੀ।
4. ਵਿਕਾਰਾਂ ਤੋਂ ਅਛੋਹ ਸਰੀਰ।
5. ਯੁਕਤੀ, ਰਹੁਰੀਤ।
6. ਵਿਸ਼ਵਾਸ਼, ਸ਼ਰਧਾ।
7. ਯੋਗੀਆਂ ਦਾ ਇਕ ਸੰਪ੍ਰਦਾਇ ॥
8. ਸਾਰਿਆਂ ਨੂੰ ਆਪਣੇ ਨਾਲ ਦਾ ਸਮਝਣਾ।
9. ਚੂਰਮਾ, ਭੁਗਤੀ, ਭੋਜਨ।
10. ਵਸ ਕੀਤੀ ਹੋਈ।
11. ਹੋਰ, ਦੂਜਾ।
12. ਸੁਨਿਆਰੇ ਦੀ ਭੱਠੀ।
13. ਧੌਂਕਣੀ (ਭੈ ਦੀ)।
14. ਤਪਸਿਆ।
15. ਕੁਠਾਲੀ।
16. ਰਬ ਦੇ ਹਜ਼ੂਰ ਲਿਜਾ ਕੇ ਇਜ਼ਤ ਦੀ ਪੁਸ਼ਾਕ ਪਹਿਨਾਈ ਜਾਂਦੀ ਹੈ।
17. ਦੁਬਾਰਾ।

ਇਹੁ ਤਨੁ ਧਰਤੀ ਬੀਜੁ ਕਰਮਾ[1] ਕਰੋ ਸਲਿਲ[2] ਆਪਾਉ[3] ਸਾਰਿੰਗਪਾਣੀ[4] ॥
ਮਨ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ ॥੧॥
ਕਾਹੇ ਗਰਬਸਿ[5] ਮੂੜੇ ਮਾਇਆ ॥
ਪਿਤ ਸੁਤੋ ਸਗਲ ਕਾਲਤ੍ਰ[6] ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ[7] ॥ ਰਹਾਉ॥
ਬਿਖੈ ਬਿਕਾਰ ਦੁਸਟ ਕਿਰਖਾ[8] ਕਰੇ ਇਨ ਤਜਿ ਆਤਮੈ ਹੋਇ ਧਿਆਈ ॥
ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ[9] ਆਸ੍ਰਮਾਈ[10] ॥੨॥
ਬੀਸ[11] ਸਪਤਾਹਰੋ[12] ਬਾਸਰੋ[13] ਸੰਗ੍ਰਹੈ[14] ਤੀਨਿ[16] ਖੋੜਾ ਨਿਤ ਕਾਲੁ ਸਾਰੈ ॥
ਦਸ[15] ਅਠਾਰ[17] ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥੩॥੨੬॥
(ਸਿਰੀ ਰਾਗੁ—23

ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ[18] ਦੇਹਿ ਪਾਣੀ ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ ॥੨॥
ਮਤੁ ਜਾਣ ਸਹਿ ਗਲੀ ਪਾਇਆ ॥
ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ ॥੧॥ ਰਹਾਉ ॥
ਐਬ[19] ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ ॥੨॥
ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ ॥
ਖਸਮ ਕੀ ਨਦਰਿ ਦਿਲਹਿ ਪਸਿੰਦੇ[20] ਜਿਨੀ ਕਰਿ ਏਕੁ ਧਿਆਇਆ ॥੩॥
ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ ॥
ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤਕੁ ਸੰਜਿਆਹੀ ॥੪॥੨੭॥
(ਸਿਰੀ ਰਾਗੁ—23

---

1. ਸ਼ੁਭ ਕਰਮ ।
2. ਪਾਣੀ ।
3. ਸਿੰਚਨ, ਸਿੰਜਣ ਦਾ ਕੰਮ ।
4. ਸਾਰੰਗਪਾਣਿ–ਧਰਤੀ ਹੈ ਜਿਸ ਦੇ ਹਥ, ਵਾਹਿਗੁਰੂ ।
5. ਘੁਮੰਡ ਕਰਦਾ ਹੈ ।
6. ਇਸਤ੍ਰੀ ।
7. ਸਹਾਇਕ ।
8. ਗੁਡਾਈ ਕਰਕੇ ਬਾਹਿਰ ਖਿਚਸੁਟੇ।
9. ਮਾਖਿਓਂ ।
10. ਟਪਕਣ ਦੀ ਕ੍ਰਿਆ ਭਾਵ ਸ਼ਹਦ ਚੋਂਦਾ ਹੈ ।
11. (ਵੀਹ ਪੰਜ ਸੂਖਮ ਤੇ ਪੰਜ ਸਥੂਲ ਤੱਤ+ਪੰਜ ਗਿਆਨ ਤੇ ਪੰਜ ਕਰਮ ਇੰਦ੍ਰੇ) ।
12. ਸਤਾਂ (ਪੰਜ ਪ੍ਰਾਣ+ਮਨ+ ਬੁਧ)ੀ ।
13. ਨਿਵਾਸ ਅਸਥਾਨ ਅਰਥਾਤ ਦੇਹ/ਸਰੀਰ ।
14. ਇਕਠਾ ਕਰੇ ਭਾਵ ਵਸ ਕਰੇ ।
15. ਤਿੰਨਾ ਅਵਸਥਾਵਾਂ (ਬਾਲ, ਜਵਾਨੀ ਅਤੇ ਬੁਢੇਪੇ) ਵਿਚ ਕਾਲ ਨੂੰ ਯਾਦ ਕਰੇ ।
16. ਚਾਰ ਵੇਦ+ਛੇ ਸ਼ਾਸਤ੍ਰ ।
17. ਅਠਾਰਾ ਪੁਰਾਣ ।
18. ਪਾਣੀ, ਆਭਾ, ਕੀਰਤੀ ।
19. ਔਗੁਣ ।
20. ਪਸੰਦ ਹਨ ।
21. ਤੀਹਰੋਜ਼ੇ ।
22. ਪੰਜ ਨਮਾਜ਼ਾਂ ।

ਸੋਈ ਮਉਲਾ[1] ਜਿਨਿ ਜਗੁ ਮਉਲਿਆ[2] ਹਰਿਆ ਕੀਆ ਸੰਸਾਰੋ ॥
ਆਬ[3] ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ ॥੧॥
ਮਰਣਾ ਮੁਲਾ ਮਰਣਾ ॥ ਭੀ ਕਰਤਾਰਹੁ ਡਰਣਾ ॥੧॥ਰਹਾਉ॥
ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ ।
ਜੇ ਬਹੁਤੇਰਾ ਪੜਿਆ ਹੋਵਹਿ[1] ਕੋ ਰਹੈ ਨ ਭਰੀਐ ਪਾਈ ॥੨॥
ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ ॥
ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ ॥੩॥
ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ ॥
ਨਾਨਕੁ ਆਖੈ ਗੋਰ[5] ਸਦੇਈ ਰਹਿਓ ਪੀਣਾ ਖਾਣਾ ॥੪॥੨੮॥

(ਸਿਰੀ ਰਾਗੁ—24

ਜਹ ਕਰਣੀ[6] ਤਹ ਪੂਰੀ ਮਤਿ ॥ਕਰਣੀ ਬਾਝਹੁ ਘਟੇ ਘਟਿ ॥੩॥
ਪ੍ਰਣਵਤਿ[7] ਨਾਨਕ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥
ਗੁਰ ਪਰਸਾਦਿ ਕਰੇ ਬੀਚਾਰੁ ।
ਸੋ ਗਿਆਨੀ ਦਰਗਹ ਪਰਵਾਣੁ ॥੪॥੩੦॥

(ਸਿਰੀ ਰਾਗੁ—24

ਪੋਥੀ ਪੁਰਾਣ ਕਮਾਈਐ ॥
ਭਉ ਵਟੀਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥
ਇਹੁ ਤੇਲੁ ਦੀਵਾ ਇਉ ਜਲੈ ॥
ਕਰਿ ਚਾਨਣ ਸਾਹਿਬ ਤਉਮਿਲੈ ॥੧॥ਰਹਾਉ॥

(ਸਿਰੀ ਰਾਗੁ—25

ਧੁਰਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥
ਦੁਇ ਕਰ[8] ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ।
ਲਾਲਿ[9] ਰਤਿ ਸਚ ਤੈ ਵਸੀ[10] ਭਾਇ ਰਤੀ[11] ਰੰਗਿ ਰਾਸਿ ॥੨॥......

---

1. ਮਾਲਕ ।
2. ਪ੍ਰਫੁਲ੍ਰਿਤ ਕੀਤਾ ਹੈ ।
3. ਪਾਣੀ ।
4. ਜਦੋਂ ਸੁਆਸਾਂ ਦੀ ਪਾਈ ਭਰੀ ਜਾਵੇ ਤਾਂ ਉਹ ਜਹਾਨ ਵਿਚ ਨਹੀਂ ਰਹਿੰਦਾ ।
5. ਕਬਰ ।
6. ਸ਼ੁਭ ਕਰਮ ।
7. ਬੇਨਤੀ ਕਰਦੇ ਹਨ ।
8. ਹੱਥ ।
9. ਪਤੀ ਵਿਚ ।
10. ਪ੍ਰੇਮ ਵਿਚ ਰੱਤੀ ਹੋਈ ।
11. ਉਸ ਦੇ ਪ੍ਰੇਮ ਦੁਆਰਾ ਸੀਗਾਰੀ ਗਈ (ਤ੍ਰਿਪਤ ਹੋਈ)

ਸਾਧਨ[1] ਰੰਡ[2] ਨ ਬੈਸਈ ਜੇ ਸਤਿਗੁਰ ਮਾਹਿ ਸਮਾਇ ॥
ਪਿਰੁ ਰੀਸਾਲੂ[3] ਨਉਤਨੋ[4] ਸਾਚਉ ਮਰੈ ਨ ਜਾਇ ॥
ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ[5] ॥੪॥
ਸਾਚੁ ਧੜੀ[6] ਧਨ[7] ਮਾਡੀਐ[8] ਕਾਪੜੁ ਪ੍ਰੇਮ ਸੀਗਾਰੁ ॥
ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾਂ ਦੁਆਰੁ ॥
ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ[9] ਉਰ ਹਾਰੁ ॥੫॥
ਨਾਰੀ ਅੰਦਰਿ ਸੋਹਣੀ ਮਸਤਕਿ ਮਣੀ[10] ਪਿਆਰੁ ॥
ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥
ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥੬॥

(ਸਿਰੀ ਰਾਗ ਅਸ਼ਟ—54

ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ ॥
ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ ॥
ਨਾਨਕ ਨਿਰਮਲ ਉਜਲੇ ਜੋ ਰਾਤੇ ਹਰਿ ਨਾਇ ॥੮॥੭॥

(ਸਿਰੀ ਰਾਗੁ, ਅਸ਼ਟ:—57

ਮਨ ਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰੁ ।
ਸਚਹੁ ਓਰੈ[11] ਸਭੁ ਕੋ ਉਪਰਿ ਸਚੁ ਆਚਾਰੁ[12] ॥੫॥

(ਸਿਰੀ ਰਾਗੁ, ਅਸ਼ਟ—62

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਮਾਜ[13] ॥
ਤਸਬੀ[14] ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥੪॥
ਹਕੁ ਪਰਾਇਆ ਨਾਨਕਾ ਉਸ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ[15] ਤਾ ਭਰੇ ਜਾ ਮੁਰਦਾਰੁ[16] ਨ ਖਾਇ ॥
ਗਲੀ ਭਿਸਤਿ[17] ਨ ਜਾਈਐ ਛੁਟੈ ਸਚੁ ਕਮਾਇ ॥
ਮਾਰਣ[18] ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥੨॥

---

1. ਉਹ ਇਸਤ੍ਰੀ ।
2. ਪਤੀ ਵਿਹੀਨ ਇਸਤ੍ਰੀ ।
3. ਰਸਿਕ ।
4. ਨਵਾਂ, ਨੌਜਵਾਨ, ਯੁਵਕ ।
5. ਰਜ਼ਾ, ਮਰਜ਼ੀ, ਇੱਛਾ ਨਾਲ ।
6. ਪਟੀਆਂ (ਕੇਸਾਂ ਦੀਆਂ)
7. ਇਸਤ੍ਰੀ ।
8. ਸੰਵਾਰੀਏ, ਸ਼ਿੰਗਾਰੀਏ ।
9. ਗਲ ਦਾ ਹਾਰ ।
10. ਰਤਨ ਪਿਆਰ ਮਥੇ ਤੇ ਮਣੀ ਹੈ ।
11. ਇਸ ਪਾਸੇ; ਨੀਵਾਂ ।
12. ਕਰਮ, ਰਹਿਣੀ ।
13. ਨਮਾਜ਼ ।
14. ਜਪ ਕਰਨ ਦੀ ਮਾਲਾ ।
15. ਸਫਾਰਸ਼ ਤਾਂ ਕਰਦਾ ਹੈ ।
16. ਹਰਾਮ, ਪਰਾਇਆ ਹਕ, ਜੋ ਜ਼ੋਰ ਜਾਂ ਰਿਸ਼ਵਤ ਦੁਆਰਾ ਲਿਆ ਜਾਵੇ ।
17. ਸੁਅਰਗ ।
18. ਮਸਾਲੇ ।

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ[1] ਮਨੁ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ[2] ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥

(ਵਾਰ ਮਾਝ ਕੀ ਸਲੋਕ 2, 3 ਪਉੜੀ 9—141

ਬਦਫੈਲੀ[3] ਗੈਬਾਨਾ[4] ਖਸਮੁ ਨ ਜਾਣਈ ॥
ਸੋ ਕਹੀਐ ਦੇਵਾਨਾ ਆਪੁ ਨ ਪਛਾਣਈ ।
ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ।
ਵਿਣੁ ਨਾਵੈ ਵੇਕਾਰਿ ਭਰਮੇ ਪਚੀਐ[5] ॥

(ਵਾਰ ਮਾਝ ਕੀ ਪਉੜੀ 9—142

ਖਿਮਾ ਗਹੀ[6] ਬ੍ਰਤੁ ਸੀਲ ਸੰਤੋਖੰ ।
ਰੋਗੁ ਨਬਿਆਪੈ ਨਾ ਜਮ ਦੋਖੰ ॥
ਮੁਕਤ ਭਏ ਪ੍ਰਭ ਰੂਪ ਨ ਰੇਖੰ ॥੧॥
ਜੋਗੀ ਕਉ ਕੈਸਾ ਡਰੁ ਹੋਇ ॥
ਰੂਪਿ ਬਿਰਖਿ ਗ੍ਰਿਹ ਬਾਹਰਿ ਸੋਇ ॥੧॥ ਰਹਾਉ ॥
ਨਿਰਭਉ ਜੋਗੀ ਨਿਰੰਜਨੁ ਧਿਆਵੈ ॥
ਅਨ ਦਿਨੁ[7] ਜਾਗੈ ਸਚਿ ਲਿਵ ਲਾਵੈ ॥
ਸੋ ਜੋਗੀ ਮੇਰੈ ਮਨਿ ਭਾਵੈ ॥੨॥
ਕਾਲੁ[8] ਜਾਲੁ[9] ਬ੍ਰਹਮ ਅਗਨੀ ਜਾਰੇ ॥
ਜਰਾ[10] ਮਰਣ ਗਤੁ ਗਰਬੁ ਨਿਵਾਰੇ ॥
ਆਪਿ ਤਰੈ ਪਿਤਰੀ ਨਿਸਤਾਰੇ ॥੩॥
ਸਤਿਗੁਰੁ ਸੇਵੇ ਸੋ ਜੋਗੀ ਹੋਇ ॥
ਭੈ ਰਚਿ ਰਹੈ ਸੁ ਨਿਰਭਉ ਹੋਇ ॥
ਜੈਸਾ ਸੇਵੈ ਤੈਸੋ ਹੋਇ ॥੪॥

---

1. ਮਨ ਦਾ ਠੀਕ ਰਖਣਾ ।
2. ਵਡਿਆਈ, ਉਸਤਤ ।
3. ਪਾਪ, ਮੰਦੇ ਕਰਮ ।
4. ਲੁਕ ਛਿਪ ਕੇ ।
5. ਖੁਆਰ ਹੋਈਦਾ ਹੈ ।
6. ਗ੍ਰਹਿਣ ਕਰ ਲਈ ।
7. ਹਰ ਰੋਜ਼ ।
8. ਕਾਲ ਨੂੰ ਸਾੜ ਦੇਵੇ ।
9. ਬ੍ਰਹਮ ਗਿਆਨ ਦੀ ਅਗਨੀ ਨਾਲ ।
10. ਬੁਢੇਪਾ ।
11. ਗਾਤ, ਰਸਤਾ, ਮੌਤ ਦਾ ਰਸਤਾ ।

ਨਹ ਨਿਹਕੇਵਲ[1] ਨਿਰਭਉ ਨਾਉ ॥ ਅਨਾਥਹ ਨਾਥ ਕਰੇ ਬਲਿ ਜਾਉ ॥
ਪੁਨਰਪਿ[2] ਜਨਮੁਨਾਹੀ ਗੁਣ ਗਾਉ ॥੫॥
ਅੰਤਰਿ ਬਾਹਿਰ ਏਕੋ ਜਾਣੈ ॥ ਗੁਰਕੈ ਸਬਦੇ ਆਪੁ ਪਛਾਣੈ ॥
ਸਾਚੈ ਸਬਦਿ ਦਰਿ ਨੀਸਾਣੈ[3] ॥੬॥
ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥
ਆਵੈ ਨ ਜਾਵੈ ਚੂਕੈ ਆਸਾ ॥
ਗੁਰ ਕੈ ਸਬਦਿ ਕਮਲੁ[4] ਪਰਗਾਸਾ ॥੭॥
ਜੋ ਦੀਸੈ ਸੋ ਆਸ ਨਿਰਾਸਾ ॥
ਕਾਮ ਕ੍ਰੋਧ ਬਿਖੁ ਭੁਖ ਪਿਆਸਾ ॥
ਨਾਨਕ ਬਿਰਲੇ ਮਿਲਹਿ ਉਦਾਸਾ ॥੮॥

(ਗਉੜੀ ਰਾਗ, ਅਸਟ, 223

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ[5] ਪਾਵਉ ॥
ਬਾਬਾ ਜੁਗਤਾ[6] ਜੀਉ ਜੁਗਹ ਜੁਗ ਜੋਗੀ ਪਰਮਤੰਤ[7] ਮਹਿ ਜੋਗੰ ॥
ਅੰਮ੍ਰਿਤ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ॥੧॥ ਰਹਾਉ ।
ਸ਼ਿਵ[8] ਨਗਰੀ ਮਹਿ ਆਸਣਿ ਬੈਸਉ[9] ਕਲਪ ਤਿਆਗੀ ਬਾਦੰ ॥
ਸਿਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸੀ[10] ਪੂਰੇ ਨਾਦ ॥੨॥
ਪਤੁ[11] ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ[12] ਬਿਭੂਤੰ ॥
ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥੩॥
ਸਗਲੀ ਜੋਤਿ ਹਮਾਰੀ ਸੰਮਿਆ[13] ਨਾਨਾ ਵਰਨ ਅਨੇਕੰ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮਲਿਵ ਏਕੰ ॥

੪ ॥ ੩ ॥੬੭॥

(ਆਸਾ ਰਾਗ—359

---

1. ਵਾਸ਼ਨਾ ਤੋਂ ਮੁਕਤ।
2. ਫਿਰ ਦੁਬਾਰਾ।
3. ਨਿਸ਼ਾਨ ਪੈਂਦਾ ਹੈ।
4. ਹਿਰਦੇ ਰੂਪੀ ਕਮਲ ਖਿੜ ਜਾਂਦਾ ਹੈ।
5. ਖ਼ਜਾਨਾ ।
6. ਜੁੜਿਆ ਹੋਇਆ।
7. ਪਰਮ ਤੱਤ, ਵਾਹਿਗੁਰੂ ।
8. ਆਤਮ ਮੰਡਲ।
9. ਕਲਪਨਾਵਾਂ ਅਤੇ ਵਾਕਾਂ ਨੂੰ ਛੱਡ ਦਿੱਤਾ।
10. ਰਾਤ ਦਿਨ।
11. ਪਾਤਰ ਖੱਪਰ, ਚਿੱਪੀ।
12. ਹਰ ਥਾਂ ਪ੍ਰਮਾਤਮਾ ਨੂੰ ਮੌਜੂਦ ਮੰਣਨਾ।
13. ਬੈਰਾਗਣ ।

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ[1] ਕਰਿ ਕਰਣੀ ਕਸੁ[2] ਪਾਈਐ ॥
ਭਾਠੀ[3] ਭਵਨੁ ਪ੍ਰੇਮ ਦਾ ਪੋਚਾ[4] ਇਤੁ ਰਸਿ ਅਮਿਉ[5] ਚੁਆਈਐ ॥੧॥
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥
ਅਹਿਨਿਸ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ[6] ॥੧॥ ਰਹਾਉ ॥
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ[7] ਭਾਉ[8] ਧਰੇ ॥੨॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥੩॥
ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ[9] ਅੰਮ੍ਰਿਤ ਧਾਰੈ ॥੪॥੩

(ਆਸਾ ਰਾਗੁ ਅਸ਼ਟ—360)

ਉਤਰਿ ਅਵਘਟਿ[10] ਸਰਵਰਿ ਨਾਵੈ ॥ ਬਕੈ[11] ਨ ਬੋਲੈ ਹਰਿਗੁਣ ਗਾਵੈ ॥
ਜਲੁ ਆਕਾਸੀ ਸੁੰਨਿ[12] ਸਮਾਵੈ ॥ ਰਸੁ ਝੋਲਿ[13] ਮਹਾ ਰਸੁ ਪਾਵੈ ॥੧॥
ਐਸਾ ਗਿਆਨੁ ਸੁਨਹੁ ਅਭ[14] ਮੋਰੇ ॥
ਭਰਿਪੁਰਿ ਧਾਰਿ ਰਹਿਆ ਸਭ ਠਉਰੇ[15] ॥ ੧॥ ਰਹਾਉ ॥
ਸਚੁ ਮਨ ਕਾਰਣਿ ਤਤੁ ਬਿਲੋਵੈ ॥ ਸੁਭਰ[16] ਸਰਵਰਿ ਮੈਲੁ ਨ ਧੋਵੈ ॥
ਜੈ ਸਿਉ ਰਾਤਾ ਤੈਸੋ ਹੋਵੈ । ਆਪੇ ਕਰਤਾ ਕਰੇ ਸੁ ਹੋਵੈ ॥
ਗੁਰਹਿਵ[17] ਸੀਤਲੁ ਅਗਿਨ ਬੁਝਾਵੈ ॥ ਸੇਵਾ ਸੁਰਤਿ ਬਿਭੂਤ ਚੜਾਵੈ ॥
ਦਰਸ਼ਨ ਆਪਿ ਸਹਜ ਘਰਿ ਆਵੈ ॥
ਨਿਰਮਲ ਬਾਣੀ ਨਾਦੁ ਵਜਾਵੈ ॥੪॥

---

1. ਮਹੂਏ ਦਾ ਫੁਲ ।
2. ਕਿਕਰ ਦੇ ਸੱਕ ।
3. ਦਸਮ ਦੁਆਰ ਦੀ ਭੱਠੀ । (ਧਿਆਨ)
4. ਭਾਂਡੇ ਨੂੰ ਠੰਡਾ ਰਖਣ ਲਈ ਕੀਤਾ ਲੇਪਣ ।
5. ਫੜਿਆ, ਗ੍ਰਹਿਣ ਕੀਤਾ ।
6. ਫੌਕਾ ।
7. ਪਿਆਰ ।
8. ਸਿਖਿਆ ਉਪਦੇਸ਼ ।
9. ਮਸਤ, ਮਤਵਾਲਾ ।
10. ਔਖੀ ਘਾਟੀ, ਵਿਸ਼ਿਆ ਦਾ ਜੰਜਾਲ ।
11. ਵਿਅਰਥ ਨਾ ਬੋਲਣਾ ।
12. ਬ੍ਰਹਮ ।
13. ਹਿਲਾ ਕੇ ।
14. ਮਨ ।
15. ਥਾਂ ।
16. ਚੰਗੀ ਤਰ੍ਹਾਂ ਭਰੇ ਹੋਏ ।
17. ਬਰਫ ।

ਅੰਤਰਿ ਗਿਆਨੁ ਮਹਾਂ ਰਸੁ ਸਾਰਾ[1] ॥
ਤੀਰਥੁ ਮਜਨੁ[2] ਗੁਰ ਵਿਚਾਰਾ ॥
ਅੰਤਿਰ ਪੂਜਾ ਥਾਨੁ ਮੁਰਾਰਾ[3] ॥
ਜੋਤੀ ਜੋਤਿ ਮਿਲਾਵਣਹਾਰਾ ॥੫॥
ਰਸਿ ਰਸਿਆ ਮਤਿ ਏਕੈ ਭਾਇ ॥
ਤਖਤ ਨਿਵਾਸੀ ਪੰਚ ਸਮਾਇ ॥
ਕਾਰ ਕਮਾਈ ਖਸਮ ਰਜਾਇ ॥
ਅਵਿਗਤ[4] ਨਾਥੁ ਨ ਲਖਿਆ ਜਾਵੇ ॥੬॥
ਜਲ[5] ਮਹਿ ਉਪਜੈ ਜਲ ਤੇ ਦੂਰਿ ॥
ਜਲ ਮਹਿ ਜੋਤਿ ਰਹਿਆ ਭਰਪੂਰਿ ॥
ਕਿਸੁ ਨੇੜੈ ਕਿਸੁ ਆਖਾ ਦੂਰਿ ॥
ਨਿਧਿ[6] ਗੁਣ ਗਾਵਾ ਦੇਖਿ ਹਦੂਰਿ ॥੭॥
ਅੰਤਰਿ ਬਾਹਰਿ ਅਵਰੁ ਨ ਕੋਇ ॥
ਜੋ ਤਿਸੁ ਭਾਵੈ ਸੋ ਫੁਨਿ ਹੋਇ ॥
ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ ॥
ਨਿਰਮਲ ਨਾਮੁ ਮੇਰਾ ਆਧਾਰ ॥੮॥

(ਆਸਾ ਰਾਗ, ਅਸਟ—411

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ[7] ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥
ਭਾਉ[8] ਕਰਮ[9] ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥
ਬਾਬਾ ਮਾਇਆ ਸਾਥਿ ਨ ਹੋਇ ।
ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ਰਹਾਉ॥
ਹਾਣੁ[10] ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ[11] ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸੁ ਨੋ ਰਖੁ ॥
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥

---

1. ਸਾਰ, ਤਤੁ ।
2. ਇਸ਼ਨਾਨ ।
3. ਪਰਮਾਤਮਾ ।
4. ਅਵਿਅਕਤ ।
5. ਪਾਣੀ ਵਿਚ (ਕਮਲ)
6. ਗੁਣਾਂ ਦਾ ਭੰਡਾਰ, ਪਰਮਾਤਮਾ ।
7. ਮਿਹਨਤ, ਜਤਨ ।
8. ਪਿਆਰ ।
9. ਬਖਸ਼ਸ਼ ਕਰਕੇ ।
10. ਨਿਤ ਹਾਨੀ ਨੂੰ ਪ੍ਰਾਪਤ ਹੁੰਦੀ।
11. ਵਸਤੂ, ਸੌਦਾ ।
12. ਮਾਲ–ਗੁਦਾਮ ।

ਸੁਣਿ ਸਾਸਤ[1] ਸਉਦਾਗਰੀ ਸਤੁ ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਿਆਈਆ ਮਤੁ[2] ਮਨ[3] ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥
ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥
ਬੰਨੁ ਬਦੀਆ ਕਰਿ[4] ਧਾਵਣੀ ਤਾ ਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ ਚੜੈ[5] ਚਵਗਣ ਵੰਨੁ ॥੪॥

(ਰਾਗੁ ਸੋਰਠਿ—595

ਅਸੰਖ[6] ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥
ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥
ਏਕੋ ਚੇਤੈ ਮਨੂਆ ਨ ਡੋਲੈ ਧਾਵਤੁ[7] ਵਰਜਿ ਰਹਾਵੈ ॥
ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ ॥੨॥

ਰਾਗ ਸੋਰਠਿ, ਅਸ਼ਟ—634

---

1. ਸ਼ਾਸ਼ਤ੍ਰ ਧਾਰਮਕ ਗ੍ਰੰਥ ।
2. ਮਤੇ, ਕਿਤੇ ਐਸਾ ਨਾ ਹੋਵੇ ।
3. ਮਨ ਕਲ ਦੀ ਉਡੀਕ ਕਰਨ ਲਗ ਜਾਵੇ ।
4. ਦੌੜ-ਭਜ ਕਰਕੇ ।
5. ਚਾਰ ਗੁਣਾਂ ਰੰਗ ।
6. ਅਣਗਿਣਤ, ਬੇਅੰਤ ।
7. ਇਧਰ ਉਧਰ ਭਟਕਣ ਤੋਂ ।

# ਗੁਰੂ

ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥

(ਜਪੁਜੀ

# ਗੁਰੂ ਦੇ ਗੁਣ

ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥
ਅਕਥੁ ਕਥਾਵੈ ਸਬਦਿ ਮਿਲਾਵੈ ॥
ਹਰਿ ਕੇ ਲੋਗ ਅਵਰ ਨਹੀ ਕਾਰਾ ॥
ਸਾਚਉ ਠਾਕੁਰੁ ਸਾਚੁ ਪਿਆਰਾ ॥੨॥
ਤਨ ਮਹਿ ਮਨੂਆ ਮਨ ਮਹਿ ਸਾਚਾ ॥
ਸੋ ਸਾਚਾ ਮਿਲਿ ਸਾਚੇ ਰਾਚਾ[1] ॥
ਸੇਵਕੁ ਪ੍ਰਭ ਕੈ ਲਾਗੈ ਪਾਇ ॥
ਸਤਿਗੁਰੁ ਪੂਰਾ ਮਿਲੈ ਮਿਲਾਇ ॥੩॥

(ਧਨਾਸਰੀ ਰਾਗੁ, ਅਸਟ—686

ਏਕੁ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥੫॥
ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ[2] ਨ ਜਾਈ ॥੬॥
ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥੭॥

(ਰਾਮਕਲੀ ਦਖਣੀ, ਅਸ਼ਟ—907

ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥
ਜੋਗ ਜੁਗਤਿ ਸਚਿ ਰਹੈ ਸਮਾਇ ॥
ਬਾਰਹ[3] ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥
ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ॥
ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰਧਾਰਿ[4] ॥੩੪॥

(ਰਾਮਕਲੀ ਰਾਗੁ, ਸਿਧ ਗੋਸਟਿ—941

## ਗੁਰੂ ਦੀ ਲੋੜ

ਜਿਸੁ ਜਲਨਿਧਿ[5] ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥
ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥
ਮਨ ਰੇ ਥਿਰੁ ਰਹੁ ਮਤੁ ਕਤ[6] ਜਾਹੀ ਜੀਉ ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ਰਹਾਉ॥

(ਰਾਗੁ ਸੋਰਠਿ—598

---

1. ਰਚ ਗਿਆ, ਸਮਾ ਗਿਆ।
2. ਜਾਣਿਆ।
3. ਜੋਗੀ ਆਪਣੇ 12 ਪੰਥਾਂ ਵਿਚ ਅਤੇ ਸੰਨਿਆਸੀ 10 ਸੰਪਰਦਾਵਾਂ ਵਿਚ ਭਰਮਦੇ ਰਹਿੰਦੇ ਹਨ।
4. ਹਿਰਦੇ ਵਿੱਚ।
5. ਸਮੁੰਦਰ।
6. ਕਿਤੇ।

ਜੇ ਤੂੰ ਤਾਰੂ ਪਾਣਿ[1] ਤਾਹੂ[2] ਪੁਛੁ[3] ਤਿੜੰਨ ਕਲ ।
ਤਾਹੂ ਖਰੇ ਸੁਜਾਣ ਵੰਞਾ ਏਨੀ ਕਪਰੀ[4] ॥੩॥
(ਸਲੋਕ ਵਾਰਾਂ ਤੋਂ ਵਧੀਕ—1410

### ਪਰਵਾਨਗੀ ਤੋਂ ਪਹਿਲੋਂ ਪਰਖ ਕਰੋ

ਸੁਣਿ ਮੁੰਧੇ[5] ਹਰਣਾਖੀਏ[6] ਗੂੜਾ ਵੈਣੁ[7] ਅਪਾਰੁ ॥
ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥
(ਸਲੋਕ ਵਾਰਾਂ ਤੋਂ ਵਧੀਕ—1410

### ਗੁਰੂ ਦੇ ਕਰਤੱਵ

ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥
ਮੋਤੀ ਹੀਰਾ ਨਿਰਮਲਾ ਕੰਚਨ ਕੋਟ[8] ਰੀਸਾਲ[9] ॥
ਬਿਨੁ ਪਉੜੀ ਗੜਿ[10] ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥੨॥
ਗੁਰ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿਨਾਉ ॥
ਗੁਰੁ ਸਰੁ ਸਾਗਰੁ ਬੋਹਿਥੋ[11] ਗੁਰ ਤੀਰਥ ਦਰੀਆਉ ॥
ਜੇ ਤਿਸੁ ਭਾਵੈ ਊਜਲੀ[12] ਸਤਸਰਿ ਨਾਵਣ ਜਾਉ॥੩॥
(ਸਿਰੀ ਰਾਗੁ—17

ਸਤਿਗੁਰ ਮਿਲਿਆ ਜਾਣੀਐ ॥ ਜਿਤੁ ਮਿਲਿਐ ਨਾਮੁ ਵਖਾਣੀਐ ॥
ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥੧੩॥
ਹਉ ਸਤਿਗੁਰ ਵਿਟਹੁ ਘੁਮਾਇਆ[13] ॥
ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥
ਨਦਰਿ[14] ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥੧੪॥
ਤੂੰ ਸਭਨਾ ਮਾਹਿ ਸਮਾਇਆ ॥ ਤਿਨਿ ਕਰਤੈ ਆਪੁ ਲੁਕਾਇਆ ॥
ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫॥
(ਸਿਰੀ ਰਾਗੁ, ਅਸ਼ਟ:—72

---

1. ਪਾਣੀ ਦਾ ।
2. ਤਾਂ ਵੀ ।
3. ਉਨ੍ਹਾਂ ਨੂੰ ਪੁਛ ਜਿਨ੍ਹਾਂ ਨੂੰ ਇਹ ਕਲਾ ਆਉਂਦੀ ਹੈ ।
4. ਲਹਿਰਾਂ ।
5. ਇਸਤ੍ਰੀ ।
6. ਹਰਨ ਦੀਆਂ ਅੱਖਾਂ ਵਾਲੀਏ ।
7. ਬਚਨ ।
8. ਕਿਲਾ ।
9. ਰਸਦਾਇਕ, ਸੁੰਦਰ ।
10. ਕਿਲਾ, ਪ੍ਰਭੂ ਰੂਪੀ ।
11. ਜਹਾਜ ।
12. ਸੱਚਾ ਸਰੋਵਰ (ਗੁਰੂ)
13. ਕੁਰਬਾਨ ਜਾਂਦਾ ਹਾਂ ।
14. ਕ੍ਰਿਪਾ ਦ੍ਰਿਸ਼ਟੀ ।

ਗੁਰੁ ਦਾਤਾ ਗੁਰ ਹਿਵੈ[1] ਅਰੁ ਗੁਰੁ ਦੀਪਕੁ ਤਿਹੁ ਲੋਇ ॥
ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥੧॥

(ਵਾਰ ਮਾਝ ਕੀ, ਸਲੋਕ, ਪਉੜੀ ੧—137

ਸਤਿ ਗੁਰਿ ਮਿਲਿਐ ਸਚ ਸੰਜਮਿ ਸੂਚਾ ॥
ਗੁਰ ਕੀ ਪਉੜੀ ਊਚੋ ਊਚਾ ॥
ਕਰਮਿ[2] ਮਿਲੈ ਜਮ ਕਾ ਭਉ ਮੂਚਾ[3]॥੩॥

(ਗਉੜੀ ਰਾਗੁ (ਪਦੇ)—153

ਅਦਿਸਟੁ ਦਿਸੈ ਤਾ ਕਹਿਆ ਜਾਇ ॥ ਬਿਨੁ ਦੇਖੇ ਕਹਣਾ ਬਿਰਥਾ ਜਾਇ ॥
ਗੁਰਮੁਖਿ ਦੀਸੈ ਸਹਜਿ ਸੁਭਾਇ ॥ ਸੇਵਾ ਸੁਰਤਿ ਏਕ ਲਿਵ ਲਾਇ ॥੨॥
ਸੁਖੁ ਮਾਂਗਤ ਦੁਖੁ ਆਗਲੋ[4] ਹੋਇ ॥ ਸਗਲ ਵਿਕਾਰੀ ਹਾਰੁ ਪਰੋਇ ॥
ਏਕ ਬਿਨਾ ਝੂਠੇ ਮੁਕਤਿ ਨ ਹੋਇ ॥ ਕਰਿ ਕਰਿ ਕਰਤਾ ਦੇਖੈ ਸੋਇ ॥੩॥
ਤ੍ਰਿਸਨਾ ਅਗਨਿ ਸਬਦਿ ਬੁਝਾਏ ॥ ਦੂਜਾ ਭਰਮ ਸਹਿਜ ਸੁਭਾਇ ॥
ਗੁਰਮਤੀ ਨਾਮੁ ਰਿਦੈ ਵਸਾਏ ॥ ਸਾਚੀ ਬਾਣੀ ਹਰਿ ਗੁਣ ਗਾਏ ॥੪॥

(ਗਉੜੀ ਰਾਗੁ (ਅਸ਼ਟ:)—222

ਸਤਿਗੁਰੂ ਹੈ ਬੋਹਿਥਾ[5] ਸਬਦਿ ਲੰਘਾਵਣਹਾਰੁ ॥
ਤਿਥੈ ਪਵਣੁ ਨ ਪਾਵਕੋ[6] ਨਾ ਜਲੁ ਨ ਆਕਾਰੁ ॥
ਤਿਥੈ ਸਚਾ ਸਚਿ ਨਾਇ[7] ਭਵਜਲ ਤਾਰਣਹਾਰੁ ॥

(ਮਾਰੂ ਰਾਗੁ, ਅਸ਼ਟ—1009

ਅੰਮ੍ਰਿਤ ਨੀਰੁ ਗਿਆਨਿ[8] ਮਨ ਮਜਨੁ[9] ਅਠਸਠਿ ਤੀਰਥ ਸੰਗਿ ਗਹੇ ॥
ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੋ ਖੋਜਿ ਲਹੈ ॥੧॥
ਗੁਰ ਸਮਾਨਿ ਤੀਰਥੁ ਨਹੀ ਕੋਇ ॥
ਸਰੁ[10] ਸੰਤੋਖੁ ਤਾਸੁ ਗੁਰ ਹੋਇ ॥੧॥ ਰਹਾਉ ॥
ਗੁਰ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲ ਹਰੈ ॥
ਸਤਿਗੁਰਿ ਪਾਈਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥੨॥

---

1. ਹਿਮ. ਬਰਫ਼ (ਭਾਵ ਅਤੀ ਸਾਂਤੀ।)
2. ਬਖਸ਼ਸ਼।
3. ਮੁਕ ਜਾਂਦਾ ਹੈ, ਨਸ਼ਟ ਹੋ ਜਾਂਦਾ ਹੈ।
4. ਅਗਲਾ, ਬਹੁਤ, ਅਧਿਕ।
5. ਜਹਾਜ਼।
6. ਅੱਗ।
7. ਨਾਮ।
8. ਗਿਆਨ ਦੁਆਰਾ, ਵਿਚ।
9. ਇਸ਼ਨਾਨ।
10. ਸਰੋਵਰ।

ਰਤਾ ਸਚਿ[1] ਤਲ ਹੀ ਅਲੁ ਸੋ ਗੁਰੁ ਪਰਮਲੁ ਕਹੀਐ ॥
ਜਾ ਕੀ ਵਾਸੁ ਬਨਾਸ ਪਤਿ ਸਉਰੈ[2] ਤਾਸੁ ਚਰਣ ਲਿਵ ਰਹੀਐ ॥੩॥
ਗੁਰਮੁਖਿ ਜੀਅ ਪ੍ਰਾਨ ਉਪਜਹਿ ਧੁਰਮੁਖਿ[3] ਸਿਵ ਘਰਿ ਜਾਈਐ ॥
ਗੁਰਮੁਖਿ ਨਾਨਕ ਸਚਿ ਸਮਾਈਐ ਗੁਰਮੁਖਿ[4] ਨਿਜ ਪਦੁ ਪਾਈਐ ॥੪॥੬॥
(ਪਰਭਾਤੀ ਰਾਗੁ—1328

## ਆਪੇ ਨੂੰ ਮਿਟਾਉ

ਸਤਿਗੁਰਿ ਮਿਲਿਐ ਫਲੁ ਪਾਇਆ ॥ ਜਿਨਿ ਵਿਚਹੁ ਅਹਕਰਣੁ[5] ਚੁਕਾਇਆ ॥
ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ ॥੧੧॥
ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥
ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ[6] ਜੀਉ ॥੧੨॥
(ਸਿਰੀ ਰਾਗੁ ਅਸ਼ਟ:—72

ਗ੍ਰਿਹ ਬਨੁ ਸਮਸਰਿ[7] ਸਹਜਿ ਸੁਭਾਇ ॥ ਦੁਰਮਤਿ[8] ਗਤੁ ਭਈ ਕੀਰਤਿ ਠਾਇ[9] ॥
ਸਚ ਪਉੜੀ ਸਾਚਉ ਮੁਖਿ ਨਾਉ ॥ ਸਤਿ ਗੁਰੁ ਸੇਵਿ ਪਾਏ ਨਿਜ ਥਾਉ ॥੧॥
ਮਨ ਚੂਰੇ[10] ਖਟੁ ਦਰਸਨ ਜਾਣੁ ॥ ਸਰਬ ਜੋਤਿ ਪੂਰਨ ਭਗਵਾਨੁ ॥ਰਹਾਉ॥
ਅਧਿਕ ਤਿਆਸ[12] ਭੇਖ ਬਹੁ ਕਰੈ ॥ ਦੁਖੁ ਬਿਖਿਆ ਸੁਖੁ ਤਨਿ ਪਰਹਰੈ ॥
ਕਾਮੁ ਕ੍ਰੋਧ ਅੰਤਰਿ ਧਨੁ ਹਿਰੈ ॥ ਦੁਬਿਧਾ ਛੋਡਿ ਨਾਮਿ ਨਿਸਤਰੈ ॥੨॥
(ਆਸਾ ਰਾਗੁ—351

ਨਦਰਿ[14] ਕਰਹਿ ਜੇ ਆਪਨੀ ਤਾ ਨਦਰੀ ਸਤਿਗੁਰੁ ਪਾਇਆ ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥
ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ[15] ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨੀ ਵਿਚਹੁ ਆਪੁ ਗਵਾਇਆ ॥
(ਆਸਾ ਦੀ ਵਾਰ, ਮ: ੪—465

ਗੁਰ ਕੀ ਕਾਰ ਕਮਾਇ ਲਾਹਾ ਘਰ ਆਇਆ ॥
ਗੁਰਬਾਣੀ ਨਿਰਬਾਣੁ[16] ਸਬਦਿ ਪਛਾਣਿਆ ॥ (ਸੂਹੀ ਰਾਗੁ, ਅਸਟ—
ਗੁਰਿ ਕਹਿਆ ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ ਕਾਹੇ ਧਾਵਹੁ ॥
ਨਾਨਕ ਗੁਰਮਤਿ ਸਾਚਿ ਸਮਾਵਹੁ ॥
(ਰਾਮਕਲੀ ਦਖਣੀ ਓਅੰਕਾਰਿ 27–933

1. ਦਿਲ ਦੇ ਥਲੇ ਤਕ।
2. ਸੰਵਾਰ ਦਿੰਦੀ ਹੈ, ਸੁਗੰਧਿਤ ਕਰ ਦਿੰਦੀ ਹੈ।
3. ਕਲਿਆਣਕਾਰੀ ਆਤਮਾ।
4. ਆਪਣੇ ਪਹਿਲੇ ਸਰੂਪ ਨੂੰ।
5. ਅਹੰਕਾਰ।
6. ਉਧਾਰ, ਮੁਕਤੀ।
7 ਸਮਾਨ ਤੁਲ।
8. ਚਲੀ ਗਈ, ਨਸ਼ਟ ਹੋ ਗਈ।
9. ਉਸ ਦੀ ਜਗਾ ਤੇ।
10. ਚੂਰ ਕਰ ਕਰੇ, ਵੱਸ ਵਿਚ ਕਰੇ।
11. ਛੇ ਦਰਸ਼ਨ—ਵੇਦਾਂਤ ਪੂਰਵੀ ਮੀਮਾਂਸਾ, ਯੋਗ, ਨਿਆਇ, ਸਾਂਖ ਵੈਸ਼ੇਸ਼ਿਕ।
12. ਤ੍ਰਿਸ਼ਨਾ।
13. ਦੂਰ ਕਰ ਦਿੰਦਾ ਹੈ।
14. ਕ੍ਰਿਪਾ ਦ੍ਰਿਸ਼ਟੀ।
15. ਸਾਰੇ (ਲੋਕ)।
16. ਬਾਣੀ ਤੋਂ ਪਰੇ ਦਾ।

# ਨਤੀਜਾ

ਸਤਿਗੁਰ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥
ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥
ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥੧॥
ਭਾਈ ਰੇ ਗੁਰਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੇ[1] ਬੇਦ[2] ਬਿਆਸੈ ਕੋਇ ॥੧॥ ਰਹਾਉ ॥

(ਸਿਰੀ ਰਾਗੁ, ਅਸਟ—59

ਹਰਿ ਜੀਉ ਸਬਦਿ ਪਛਾਣੀਐ ਸਚਿ ਰਤੇ ਗੁਰਵਾਕਿ ॥
ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ[3] ॥
ਨਦਰਿ[4] ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ ॥੪॥
ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥
ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰਧਾਰਿ[5] ॥
ਜਗੁ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵਿਚਾਰਿ ॥੬॥

(ਸਿਰੀ ਰਾਗ ਅਸਟ—90

ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥
ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ[6] ॥
ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ ॥੯॥

(ਸਿਰੀ ਰਾਗੁ, ਅਸਟ—60

ਗੁਰ ਕੀ ਸੇਵਾ ਚਾਕਰੀ ਮਨ ਨਿਰਮਲੁ ਸੁਖੁ ਹੋਇ ॥
ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥
ਨਾਮੁ ਪਦਾਰਥੁ ਪਾਈਐ ਲਾਭੁ ਸਦਾ ਮਨਿ ਹੋਇ ॥੬॥
ਕਰਮਿ[7] ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥
ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥
ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥੧॥
ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥
ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥
ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥

(ਸਿਰੀ ਰਾਗੁ, ਅਸਟ—61

---

1. ਇਕ ਰਿਖੀ ਜੋ ਬ੍ਰਹਮਾ ਦਾ ਪੁਤਰ ਸੀ ।
2. ਵੇਦਾਂ ਵਾਲੇ ਬਿਆਸ ਰਿਖੀ ਨੂੰ ।
3. ਬੈਠਕ ਨਿਵਾਸ ।
4. ਕ੍ਰਿਪਾ ਦ੍ਰਿਸ਼ਟੀ ।
5. ਮਨ ਵਿਚ ਧਾਰਨਕਰ ।
6. ਪਤੀਜ ਕੇ ।
7. ਬਖਸ਼ਸ ।

ਨਾਨਕ ਗੁਰ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥
ਰਸਿ[1] ਰਸਿਆ ਹਰਿਆ ਸਦਾ ਪਕੈ[2] ਕਰਮਿ ਧਿਆਨਿ ॥
ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ[3] ਸਿਰਿ ਦਾਨੁ ॥੧॥੩੮॥

(ਵਾਰ ਮਾਝ, ਸਲੋਕ ੧ ਪ: 20—147

ਸੁਇਨੇ ਕਾ ਬਿਰਖੁ[4] ਪਤ ਪਰਵਾਲਾ[5] ਫੁਲ ਜਵੇਹਰ ਲਾਲ ॥
ਤਿਤੁ ਫਲ[6] ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ ॥
ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥
ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ[7] ॥
ਹੰਸੁ[8] ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ[9] ॥
ਪਵਹਿ ਦਝਹਿ[10] ਨਾਨਕਾ ਤਰੀਐ ਕਰਮੀ ਲਗਿ ॥੨॥੩੯॥

(ਵਾਰ ਮਾਝ, ਸਲੋਕ 2 ਪ: 20—147

ਬਲਿਹਾਰੀ ਗੁਰ ਆਪਣੇ ਦਿਉਹਾੜੀ[11] ਸਦ ਵਾਰ ॥
ਜਿਨਿ ਮਾਣਸ[12] ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥੧॥
ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ[13] ॥
ਛੁਟੇ ਤਿਲ ਬੂਆੜ[14] ਜਿਉ ਸੁੰਞੇ ਅੰਦਰਿ ਖੇਤ ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ[15] ਨਾਹ ॥
ਫਲੀਅਹਿ ਫੁਲੀਅਹਿ ਬਪੁੜੇ[16] ਭੀ ਤਨ ਵਿਚਿ ਸੁਆਹ ॥੩॥੨॥

(ਆਸਾ ਦੀ ਵਾਰ, ਸਲੋਕ ਪ: ੧—462

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗ ਜੀਵਨੁ ਦਾਤਾ ਪਾਇਆ ॥੬॥

(ਆਸਾ ਦੀ ਵਾਰ, ਪ: ੬—466

---

1. ਪ੍ਰੇਮ ਰੂਪੀ ਪਾਣੀ ਨਾਲ ।
2. ਪਕਦਾ ਹੈ ਅਮਲ ਦੁਆਰਾ ਤੇ ਧਿਆਨ ਦੁਆਰਾ ।
3. ਹੋਰਨਾ ਦਾਨਾ ਨਾਲੋਂ ਵਧੀਆ
4. (ਗੁਰੂ) ਰੁਖ (ਹੈ) ।
5. ਮੂੰਗਾ । ਮੂੰਗੇ ਦੇ ਪਤੇ ਹਨ ।
6. ਮੂੰਹ ਦੇ ਰਤਨ (ਅਮੋਲਕ) ਬਚਨ ਫਲ ਹਨ ।
7. ਵਿਸ਼ੇਸ਼ ।
8. ਹਿੰਸਾ, ਮੋਹ, ਲੋਭ, ਕ੍ਰੋਧ ।
9. ਅੱਗ ਦੀਆਂ ।
10. ਸੜ ਬਲ ਜਾਂਦੇ ਹਨ ।
11. ਦਿਨ ਵਿਚ ਸੌ ਵਾਰੀ ।
12. ਮਨੁਖ ।
13. ਸਿਆਣੇ ।
14. ਨਿਸ਼ਫਲ ।
15. ਸੌ ਖਸਮ ਹੁੰਦੇ ਹਨ ।
16. ਵਿਚਾਰੇ ।

ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥
ਜਿਨਿ ਕਰਿ ਉਪਦੇਸ਼ ਗਿਆਨ ਅੰਜਨੁ[1] ਦੀਆ ਇਨੀ ਨੇਤ੍ਰੀ ਜਗਤੁ ਨਿਹਾਲਿਆ ॥
ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥
ਸਤਿਗੁਰੂ ਹੈ ਬੋਹਿਥਾ[2] ਵਿਰਲੈ ਕਿਨੈ ਵੀਚਾਰਿਆ ॥
ਕਰਿ ਕਿਰਪਾ ਪਾਰਿ ਉਤਾਰਿਆ ॥੧੩॥

(ਆਸਾ ਦੀ ਵਾਰ, ਪ: ੧੩—470

ਗੁਰ ਸਾਖੀ ਅੰਤਰਿ ਜਾਗੀ ॥
ਤਾ ਚੰਚਲ ਮਤਿ ਤਿਆਗੀ ॥
ਗੁਰ ਸਾਖੀ ਕਾ ਉਜੀਆਰਾ ॥
ਤਾ ਮਿਟਿਆ ਸਗਲ ਅੰਧਾਰਾ ॥੨॥

(ਰਾਗੁ ਸੋਰਠਿ—599

ਤਿਨਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ[3] ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ[4] ॥
ਚਾਲਹਿ ਸਤਿਗੁਰ ਭਾਇ[5] ਭਵਹਿ ਨ ਭੀਖਿਆ ॥੨॥
ਜਾ ਕਉ ਮਹਲੁ ਹਜੂਰਿ[6] ਦੂਜੇ ਨਿਵੈ ਕਿਸੁ ॥
ਦਰਿ ਦਰਵਾਣੀ[7] ਨਾਹਿ ਮੂਲੇ[8] ਪੁਛ ਤਿਸੁ ॥
ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥੩॥

(ਰਾਗ ਸੂਹੀ 3. 4. 5—729

ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥ ਦਾਤਾਰੁ ॥
ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰ ॥
ਲਬੁ ਲੋਭੁ ਪਰਜਾਲੀਐ[9] ਨਾਮੁ ਮਿਲੈ ਆਧਾਰੁ ॥
ਅਹਿਨਿਸਿ[10]ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ ॥
ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ ॥੧॥੧੨॥

(ਵਾਰ ਸੂਹੀ ਸਲੋਕ 1, ਪ: 15—790

---

1. ਸੁਰਮਾ ।
2. ਜਹਾਜ਼ ; ਕਿਸ਼ਤੀ ।
3. ਕਿਸਮਤ ਵਿਚ ਲਿਖਿਆ ।
4. ਸਿਖਿਆ ।
5. ਭਾਵ ਦੇ ਅਨੁਸਾਰ ।
6. ਹਾਜ਼ਰੀ ਵਿਚ, ਸਾਹਮਣੇ ।
7. ਪਹਿਰੇਦਾਰੀ ।
8. ਬਿਲਕੁਲ ।
9. ਚੰਗੀ ਤਰ੍ਹਾਂ ਸਾੜ ਦਿਉ ।
10. ਦਿਨ ਰਾਤ ।

ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥
ਜੋਗ ਜੁਗਤਿ ਸਚਿ ਰਹੈ ਸਮਾਇ ॥
ਬਾਰਹ[1] ਮਹਿ ਜੋਗੀ ਭਰਮਾਏ ਸੰਨਿਆਸੀ[2] ਛਿਅ ਚਾਰਿ ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥
ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ॥
ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰਧਾਰਿ[3] ॥੩੪॥

(ਰਾਮਕਲੀ ਸਿਧ ਗੋਸਿਟ 34—941

ਸਚਾ ਸਤਿਗੁਰੁ ਸੇਵਿ ਸਚੁ ਸਮਾਲਿਆ ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ[4] ॥
ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ ॥
ਗੁਰ ਸਾਖੀ[5] ਜੋਤਿ ਜਗਾਇ ਦੀਵਾ ਬਾਲਿਆ ॥
ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ[6] ॥
ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥
ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ ॥
ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ ॥੨੪॥

(ਵਾਰ ਮਲਾਰ ਪ: 14—1284

ਘਰਿ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ[7] ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ[8] ਨੀਸਾਣੁ ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥
ਤਾਰ[9] ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ[10] ॥
ਸੁਖਮਨ[11] ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥
ਅਕਥ ਕਥਾ ਬੀਚਾਰੀਐ ਮਨਸਾ[12] ਮਨਹਿ ਸਮਾਇ ॥
ਉਲਟਿ[13] ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥
ਸਭਿ ਸਖੀਆ ਪੰਚ[14] ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾਕਾ ਦਾਸੁ ॥੧॥੨੭॥

(ਵਾਰ ਮਲਾਰ ਸਲੋਕ 1, ਪ: 27—1290

1. ਜੋਗੀ 12 ਪੰਥਾਂ ਵਿਚ ਭਰਮਦੇ ਹਨ ।
2. ਅਤੇ ਸੰਨਿਆਸੀ 10 ਸੰਪਰਦਾਵਾਂ ਵਿਚ ਭਰਮਦੇ ਹਨ ।
3. ਹਿਰਦੇ ਵਿੱਚ ।
4. ਕਮਾਇਆ, ਕੀਤਾ ।
5 ਸਿਖਿਆ ।
6. ਬਿਨਾ ਤਾਲ ਤੋਂ ਉਖੜੇ ਹੋਏ ।
7. ਤਾਰ, ਚੰਮ, ਧਾਤ, ਘੜੇ ਅਤੇ ਫੂਕਦੀ ਧੁਨੀ ।
8. ਸਬਦ ਰੂਪੀ ਨਗਾਰਾ, ਧੌਂਸਾ ।
9. ਬਾਜਿਆਂ ਦੀ ਡੂੰਘੀ ਘਨਘੋਰ ਹੈ ।
10. ਪ੍ਰਭੂ ।
11. ਭਾਵ ਮਨ ਦੇ ਮੇਲ ਦੀ ਅਵਸਥਾ ਵਿਚ ।
12. ਵਾਸਨਾ, ਇਛਾ ।
13. ਮਾਇਆ ਵਲੋਂ ਉਲਟ ਕੇ ਹਿਰਦਾ ਰੂਪ ।
14. ਸਤਿ, ਸੰਤੋਖ, ਦਇਆ, ਧਰਮ, ਅਤੇ ਧੀਰਜ ਰੂਪੀ ਗੁਣ

# ਗੁਰੂ ਸ਼ਬਦ ਦੁਆਰਾ ਸੁਆਰਦਾ ਹੈ।

ਗੁਰ ਮੁਖਿ[1] ਨਾਦੰ[2] ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ[3] ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥

(ਜਪੁਜੀ)

ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥
ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥
ਤਿਥੈ ਕਾਲੁ ਨ ਸੰਚਰੈ[4] ਜੋਤੀ ਜੋਤਿ ਸਮਾਇ ॥੬॥

(ਸਿਰੀ ਰਾਗੁ, ਅਸਟ 64—155

ਸਤਿਗੁਰੁ ਖੋਟਿਆ ਖਰੇ ਕਰੇ ਸਬਦਿ ਸਵਾਰਣਹਾਰੁ ॥

(ਵਾਰ ਮਾਝ, ਪ: 12—143

ਬਿਨੁ ਗੁਰ ਸਬਦੈ ਮਨੁ ਨਹੀ ਠਉਰਾ ॥
ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ ॥੧॥
ਰਹਾਉ ।

ਆਸਾ ਰਾਗੁ, ਅਸ਼ਟ 1.8—415

ਕਿਆ ਭਵੀਐ ਕਿਆ ਢੂਢੀਐ ਗੁਰ ਸਬਦਿ ਦਿਖਾਇਆ ॥
ਮਮਤਾ ਮੋਹੁ ਵਿਸਰਜਿਆ[5] ਅਪਨੈ ਘਰਿ ਆਇਆ ॥੧॥ ਰਹਾਉ ।

(ਆਸਾ ਰਾਗੁ ਅਸ਼ਟ 1. 16—419

ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ॥
ਕਰ[6] ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ॥੬॥

(ਰਾਗੁ ਸੂਹੀ, ਛੰਦ ੬. 24—767

---

1. ਗੁਰੂ ਦਾ ਵਾਕ ਹੀ ।
2. ਸ਼ਬਦ, ਨਾਦ ।
3. ਸਮਝਾ ਦੇਹ ।
4. ਪਰਵੇਸ਼ ਕਰਦਾ ।
5. ਤਿਆਗਿਆ ।
6. ਹੱਥ ।

ਸਤਿਗੁਰ ਸਬਦੀ ਪਾਧਰੁ[1] ਜਾਇ ॥ ਗੁਰ ਕੈ ਤਕੀਐ[2] ਸਾਚੈ ਤਾਣਿ ॥
ਨਾਮੁ ਸਮਾਲਸਿ[3] ਰੂੜੀ ਬਾਣਿ ॥ ਥੈਂ[4] ਭਾਵੈ ਦਰੁ ਲਹਸਿ ਪਿਰਾਣਿ[5] ॥੨॥
ਰਾਗੁ ਮਲਾਰ, ਅਸ਼ਟ 24—1275

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ।
(ਵਾਰ ਮਲਾਰ ਪ:੨—1279

ਭਾਉ ਭਗਤਿ ਗੁਰਮਤੀ ਪਾਏ ॥ ਹਉਮੈ ਵਿਚਹੁ ਸਬਦਿ ਜਲਾਏ ॥
ਧਾਵਤੁ ਰਾਖੈ ਠਾਕਿ[6] ਰਹਾਏ ॥ ਸਚਾ ਨਾਮੁ ਮੰਨਿ ਵਸਾਏ ॥੪॥
(ਰਾਗੁ ਪ੍ਰਭਾਤੀ, ਅਸ਼ਟ 42—1342

ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥
ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ[7] ਆਤਮ ਰਾਮੈ ਲੀਨਾ ਹੇ ॥੧੪॥
ਮਾਰੂ ਸੋਲਹੇ 14.28—1028

## ਗੁਰੂ ਦਾ ਸ਼ਬਦ ਹੀ ਗੁਰੂ ਹੈ ।

ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥੮॥੧॥
ਰਾਗੁ ਸੋਰਠਿ, ਅਸ਼ਟ 8. 1—634

ਭਨਤਿ[8] ਨਾਨਕੁ ਕਰੇ ਵੀਚਾਰੁ ਸਾਚੀ ਬਾਣੀ ਸਿਉ ਧਰੇ ਪਿਆਰੁ ॥
ਤਾ ਕੋ ਪਾਵੈ ਮੋਖ ਦੁਆਰੁ ॥
ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥੫॥੨॥੪॥
ਰਾਗੁ ਧਨਾਸਰੀ 5.2.4—661

ਜੀਉ ਤਪਤੁ ਹੈ[9] ਬਾਰੋ ਬਾਰ ॥
ਤਪਿ ਤਪਿ ਖਪੈ ਬਹੁਤੁ ਬੇਕਾਰ ॥
ਜੈ ਤਨਿ ਬਾਣੀ ਵਿਸਰਿ ਜਾਇ ॥
ਜਿਉ ਪਕਾ ਰੋਗੀ ਵਿਲ ਲਾਇ ॥੧॥
(ਰਾਗੁ ਧਨਾਸਰੀ 1. 3. 5—661

---

1. ਰਸਤਾ ।
2. ਸਹਾਰਾ ।
3. ਸੁੰਦਰ ਬਾਣੀ ਦੁਆਰਾ ।
4. ਤੈਨੂੰ ।
5. ਪਛਾਣ ।
6. ਰੋਕ ਕੇ ਰਖੇ ।
7. ਸਾਰੇ ਵਿਆਪਕ ਪਰਮਾਤਮਾ ।
8. ਕਹਿੰਦਾ ਹੈ । ਬੇਨਤੀ ਕਰਦਾ ਹੈ ।
9. ਘੜੀ ਮੁੜੀ, ਮੁੜ ਮੁੜ ।

# ਗੁਰੂ ਨਾਨਕ ਦਾ ਗੁਰੂ

ਤਤੁ ਨਿਰੰਜਨੁ ਜੋਤਿ ਸਬਾਈ ਸੋਹੰ[1] ਭੇਦੁ ਨ ਕੋਈ ਜੀਉ ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥੫॥੧੧॥
ਰਾਗੁ ਸੋਰਠਿ 5. 11—599

ਜਪ ਤਪ ਸੰਜਮ ਕਰਮ ਨ ਜਾਣਾ ਨਾਮੁ ਜਪੀ ਪ੍ਰਭ ਤੇਰਾ ॥
ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ ॥੩॥੬॥
(ਰਾਗ ਰਾਮਕਲੀ 3.6—878

ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ[2] ॥੪॥
(ਰਾਮਕਲੀ ਦਖਣੀ ਅਸਟ, 907

---

1. ਉਹ ਮੈ ਹਾਂ ।

2. ਵਿਸ਼ਵਾਸ਼ ਕਰਦਾ ਹੈ ।

# ਮਾਇਕ ਪਦਾਰਥਾਂ ਦੀ ਅਨਿੱਤਤਾ

ਧਨੁ ਜੋਬਨੁ ਅਰੁ ਫੁਲੜਾ[1] ਨਾਠੀਅੜੇ[2] ਦਿਨ ਚਾਰਿ ॥
[3]ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ[4] ॥੧॥
ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉਹੁਲਾ[5] ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥੧॥ਰਹਾਉ ॥
ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ[6] ॥
ਹੰਭੀ ਵੰਞਾ ਡੁਮਣੀ[7] ਰੋਵਾ ਝੀਣੀ[8] ਬਾਣਿ[9] ॥੨॥
ਕੀ ਨ ਸੁਣੇ ਹੀ ਗੋਰੀਏ ਆਪਣ ਕੰਨੀ ਸੋਇ[10] ॥
ਲਗੀ ਆਵਹਿ ਸਾਹੁਰੈ ਨਿਤ ਨਾ ਪੇਈਆ[11] ਹੋਇ ॥੩॥
ਨਾਨਕ ਸੁਤੀ ਪੇਈਐ ਜਾਣੁ ਵਿਰਤੀ[12] ਸੰਨਿ[13] ॥
ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥੨੪॥

(ਸਿਰੀ ਰਾਗੁ 24—23

ਦਰ ਘਰ ਮਹਲਾ ਸੋਹਣੇ ਪਕੇ ਕੋਟ[14] ਹਜਾਰ ।
ਹਸਤੀ ਘੋੜੇ ਪਾਖਰੇ[15] ਲਸ਼ਕਰ ਲਖ ਅਪਾਰ ॥
ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ[16] ॥੩॥
ਸੁਇਨਾ ਰੁਪਾ[17] ਸੰਚੀਐ ਮਾਲੁ ਜਾਲੁ ਜੰਜਾਲੁ ॥
ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰ ਕਾਲੁ ॥
ਪਿੰਡ ਪੜੈ[18] ਜੀਉ ਖੇਲਸੀ ਬਦ ਫੈਲੀ ਕਿਆ ਹਾਲੁ ॥੪॥
ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ[19] ॥
ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥
ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥੫॥
ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥
ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥
ਮਨਮੁਖ ਭਾਉ ਜਲਿ ਪਇ ਮੁਏ ਗੁਰਮੁਖਿ ਤਰੇ ਅਥਾਹੁ ॥ ੮॥੧੬॥

(ਸਿਰੀ ਰਾਗੁ ਅਸ਼ਟ 16—63

---

1. ਫੁਲ ।
2. ਪਰਾਹੁਣੇ ।
3. ਪਾਣੀ ਵਿਚ ਉਗਦੀ ਚੋਪੱਤੀ ਦੇ ਪੱਤਰਾਂ ਵਾਂਗ ਮੁਰਝਾ ਕੇ ਖੁਸ਼ਕ ਹੋ ਕੇ ਨਾਸ ਹੋ ਜਾਣ ਵਾਲੇ ਹਨ ।
4. ਜਾਣ ਵਾਲੇ ਬਿਨਸਨਹਾਰ ।
5. ਨਵਾਂ ।
6. ਕਬਰਿਸਤਾਨ ਵਿਚ ।
7. ਦੋ-ਮਨੀ, ਦੋ-ਚਿਤੀ ।
8. ਧੀਮੀ ।
9. ਬਾਣੀ, ਆਵਾਜ਼ ।
10. ਖਬਰ ।
11. ਪੇਕਾ ਘਰ,
12. ਕੁਵੇਲੇ, ਬੇਵਕਤ ।
13. ਸੰਧਿਆ ਜਾਂ ਤ੍ਰਿਕਾਲਾਂ ।
14. ਕਿਲੇ ।
15. ਕਾਠੀਆਂ ।
16. ਸਾਰਹੀਨ ਮਨੁੱਖ ।
17. ਚਾਂਦੀ ।
18. ਸਰੀਰ ਦੇ ਡਿਗਣ ਨਾਲ ।
19. ਪਤੀ ।
20. ਖੁਆਰ ਹੋਏ ਹਨ ।

ਜੈਸੇ[1] ਗੋਇਲਿ ਗੋਇਲੀ ਤੈਸੇ ਸੰਸਾਰਾ ॥
ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥੧॥
ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ ਰਹਾਉ ॥
ਨੀਤ ਨੀਤ ਘਰ ਬਾਂਧੀਅਹਿ[2] ਜੇ ਰਹਿਣਾ ਹੋਈ ॥
ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥੨॥
ਓਹੀ[3] ਓਹੀ ਕਿਆ ਕਰਹੁ ਹੈ ਹੋਸੀ ਸੋਈ ॥
ਤੁਮ ਰੋਵਹੁਗੇ ਓਸ ਕੋ ਤੁਮ ਕਉ ਕਉਣੁ ਰੋਈ ॥੩॥
ਧੰਧਾ ਪਿਟਿਹੁ ਭਾਈਹੋ ਤੁਮ ਕੂੜੁ ਕਮਾਵਹੁ ॥
ਓਹੁ ਨ ਸੁਣਈ ਕਤ ਹੀ ਤੁਮ ਲੋਕ ਸੁਣਾਵਹੁ ॥੪॥
ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥
ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥੫॥
ਜੇ ਚਲਦਾ ਲੈ ਚਲਿਆ ਕਿਛੁ ਸੰਪੈ[4] ਨਾਲੇ ॥
ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥
ਵਣਜੁ ਕਰਹੁ ਮਖਸੂਦੁ[5] ਲੈਹੁ ਮਤ ਪਛੋਤਾਵਹੁ ॥
ਅਉਗਣ ਛੋਡਹੁ ਗੁਣ ਕਰਹੁ ਐਸੇ[6] ਤਤੁ ਪਰਾਵਹੁ ॥੭॥
ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ[7] ਕਮਾਵਹੁ ॥
ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥੮॥
ਕਰਮੁ[8] ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥੯॥
ਜਿਉ ਲਾਹਾ ਤੋਟਾ ਤਿਵੈ ਵਾਟ[9] ਚਲਦੀ ਆਈ ॥
ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥੧੦॥੧੩॥

(ਰਾਗੁ ਆਸਾ ਅਸ਼ਟ 10.13–418

ਨਟੂਐ[10] ਸਾਂਗੁ ਬਣਾਇਆ ਬਾਜੀ ਸੰਸਾਰਾ ॥
ਖਿਨੁ ਪਲੁ ਬਾਜੀ ਦੇਖੀਐ[11] ਉਝਰਤ ਨਹੀ ਬਾਰਾ ॥੪॥
ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ॥
ਸਭੁ ਜਗੁ ਹਾਰੈ ਸੋ ਜਿਣੈ[12] ਗੁਰ ਸਬਦੁ ਵੀਚਾਰਾ ॥੫॥

(ਰਾਗੁ ਆਸਾ, ਅਸ਼ਟ, ਪ: 5.22–422

ਕੂੜੁ[13] ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥

---

1. ਜਿਸ ਤਰ੍ਹਾਂ ਚਰਾਗਾਹ ਵਿਚ ਗਵਾਲਾ (ਥੋੜੇ ਸਮੇਂ ਲਈ ਹੈ)
2. ਬਣਾਇਆ ਜਾਵੇ।
3. ਉਫ ਉਫ, ਹਾਇ ਹਾਇ।
4. ਪਰਮਾਰਥਕ ਸ਼ਕਤੀ।
5. ਪ੍ਰਯੋਜਨ, ਮਨੋਰਥ।
6. ਅਸਲੀਅਤ ਪ੍ਰਾਪਤ ਕਰ ਲਵੋ।
7. ਕਿਰਸਾਣੀ।
8. ਕ੍ਰਿਪਾ, ਮਿਹਰ।
9. ਪਰੰਪਰਾ।
10. ਨਟ ਵਾਂਗ।
11. ਉਜੜਦਿਆਂ ਦੇਰ ਨਹੀਂ ਲਗਦੀ।
12. ਜਿਤਦਾ ਹੈ।
13. ਝੂਠਾ, ਵਿਅਰਥ।

ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ[1] ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥
ਕੂੜੁ ਮੀਆ[2] ਕੂੜੁ ਬੀਬੀ[3] ਖਪਿ ਹੋਏ ਖਾਰੁ[4] ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥੧॥੧੮॥

(ਵਾਰ ਆਸਾ, ਸਲੋਕ 1, ਪ: 10—468

ਤੁਰੇ[5] ਪਲਾਣੇ ਪਉਣ ਵੇਗ ਹਰ ਰੰਗੀ ਹਰਮ[6] ਸਵਾਰਿਆ ॥
ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥
ਚੀਜ[7] ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ॥
ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ[8] ਮਰਣੁ ਵਿਸਾਰਿਆ ॥
ਜਰੁ[9] ਆਈ ਜੋਬਨਿ ਹਾਰਿਆ ॥੧੭॥

(ਵਾਰ ਆਸਾ, ਪ: 17—472

ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ[10] ਫਕੀਰੁ ॥
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥
ਰਾਹੁ ਬੁਰਾ ਭੀਹਾਵਲਾ[11] ਸਰ[12] ਡੂਗਰ ਅਸਗਾਹ ॥
ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ ॥

---

1. ਬਹਿਣ ਜਾਂ ਰਹਿਣ ਵਾਲੇ।
2. ਪਤੀ।
3. ਪਤਨੀ।
4. ਖੁਆਰ, ਨਸ਼ਟ।
5. ਹਵਾ ਵਰਗੀ ਚਾਲ ਵਾਲੇ ਅਤੇ ਕਾਠੀਆਂ ਨਾਲ ਸਜੇ ਘੋੜੇ।
6. ਰਨਵਾਸ।
7. ਚੋਜ, ਕੌਤਕ।
8. ਵਡਿਆਈ ਜਾਂ ਪਹਿਲਾਂ ਨੂੰ।
9. ਬੁਢਾਪਾ।
10. ਉਚਾ, ਪ੍ਰਧਾਨ।
11. ਭਿਆਨਕ।
12. ਅਥਾਹ ਸਮੁੰਦ੍ਰ ਅਤੇ ਪਰਬਤ।

ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ ॥
ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ ॥
ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥
ਵਿਣੁ ਸਤਿਗੁਰ ਗੁਣ ਨਾ ਜਾਪਨੀ ਜਿਚਰੁ ਸਬਦਿ ਨਾ ਕਰੇ ਬੀਚਾਰੁ ॥੪੪॥
(ਰਾਮਕਲੀ ਦਖਣੀ) ਓਅੰਕਾਰਿ, 44—936

## ਸੰਸਾਰਕ ਜੀਵਨ ਦੇ ਦੁਖ

ਸਹੰਸਰ ਦਾਨ[1] ਦੇ ਇੰਦ੍ਰ ਰੋਆਇਆ ॥ ਪਰਸਰਾਮ[2] ਰੋਵੈ ਘਰਿ ਆਇਆ ॥
ਅਜੈ[3] ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ[4] ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ[5] ਲੰਕ ਗਵਾਇ ॥ ਜਿਨਿ ਸੀਤਾ ਆਦੀ[5] ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥ ਜਿਨ[7] ਕੈ ਸੁਆਮੀ ਰਹਤ ਹਦੂਰਿ ॥
ਰੋਵੈ[8] ਜਨਮੇਜਾ ਖੁਇ ਗਇਆ ॥ ਏਕੀ[9] ਕਾਰਣਿ ਪਾਪੀ ਭਇਆ ॥
ਰੋਵਹਿ ਸੇਖ ਮਸਾਇਕ[10] ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥
ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ[11] ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥
ਬਾਲੀ ਰੋਵੈ ਨਾਹਿ ਭਤਾਰੁ[12] ॥ ਨਾਨਕ ਦੁਖੀਆ ਸਭੁ ਸੰਸਾਰੁ ॥
ਮੰਨੇ ਨਾਉ ਸੋਈ ਜਿਣਿ ਜਾਇ ॥
ਅਉਰੀ[13] ਕਰਮ ਨ ਲੇਖੈ ਲਾਇ ॥੧੫॥੧੧॥
(ਵਾਰ ਰਾਮਕਲੀ ਸਲੋਕ 1, ਪ: 14—953

---

1. ਭਗ। ਹਜ਼ਾਰ ਭਗਾਂ ਵਾਲਾ ਭਗ ਜੋ ਇੰਦਰ ਨੂੰ ਗੌਤਮ ਰਿਖੀ ਨੇ ਸਰਾਪ ਦੇ ਕੇ ਲਾਇਆ ਸੀ।
2. ਪਰਸਰਾਮ ਦਾ ਬਲ ਸ੍ਰੀ ਰਾਮ ਚੰਦ੍ਰ ਜੀ ਨੇ ਖਿਚਿਆ ਸੀ।
3. ਅਜੈ (ਜੋ ਰਾਮ ਚੰਦ੍ਰ ਜੀ ਦਾ ਦਾਦਾ ਸੀ) ਦੀ ਰਾਣੀ ਮਰ ਗਈ। ਰਾਜੇ ਨੇ ਰਾਜ ਛੱਡ ਕੇ ਸੰਨਿਆਸ ਧਾਰ ਲਿਆ ਜਿਸ ਕਰਕੇ ਉਸ ਨੂੰ ਭਿਖਿਆ ਮੰਗਣੀ ਪਈ।
4. ਦੇਸ਼ ਨਿਕਾਲਾ।
5. (ਦਸਾਂ ਸਿਰਾਂ ਵਾਲਾ) ਰਾਵਣ।
6. ਡੌਰੂ ਵਜਾ ਕੇ, ਫਕੀਰ ਦਾ ਭੇਸ ਧਾਰਕੇ।
7. ਸ੍ਰੀ ਕ੍ਰਿਸ਼ਨ ਜੀ ਜਿਨ੍ਹਾਂ ਦੇ ਕੋਲ ਹੁੰਦੇ ਸਨ।
8. ਜਨਮੇਜਾ ਨੇ ਵਿਆਸ ਜੀ ਦੀ ਆਗਿਆ ਨਹੀਂ ਮੰਨੀ ਸੀ ਜਿਸ ਕਰਕੇ ਉਸ ਨੂੰ ਇਕ ਖਤਰਨਾਕ ਬੀਮਾਰੀ ਲਗੀ।
9. ਇਕ ਗਲਤੀ ਕਰਕੇ।
10. ਸ਼ੇਖ ਦਾ ਬਹੁ-ਵਚਨ।
11. ਸੂਮ।
12. ਪਤੀ।
13. ਹੋਰ।

# ਦੁਖ ਦੇ ਚਾਰ ਕਾਰਨ

ਦੁਖੁ ਵਿਛੋੜਾ ਇਕੁ ਦੁਖੁ ਭੂਖ[1] ॥
ਇਕ ਦੁਖੁ ਸਕਤਵਾਰ[2] ਜਮਦੂਤ ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥
ਵੈਦ ਨ ਭੋਲੇ ਦਾਰੂ ਲਾਇ ॥੧॥
ਵੈਦ ਨ ਭੋਲੇ ਦਾਰੂ ਲਾਇ ॥
ਦਰਦੁ ਹੋਵੈ ਦੁਖੁ ਰਹੈ ਸਰੀਰ ॥
ਐਸਾ ਦਾਰੂ ਲਗੈ ਨ ਬੀਰ ॥੧॥ ਰਹਾਉ ॥
ਖਸਮੁ[3] ਵਿਸਾਰਿ ਕੀਏ ਰਸ ਭੋਗ ॥
ਤਾਂ ਤਨਿ ਉਠਿ ਖਲੋਏ ਰੋਗ ॥
ਮਨ ਅੰਧੇ ਕਉ ਮਿਲੈ ਸਜਾਇ ॥
ਵੈਦ ਨ ਭੋਲੇ ਦਾਰੂ ਲਾਇ ॥੨॥

(ਰਾਗੁ ਮਲਾਰ 2. 7—1256

ਦੁਖ ਮਹੁਰਾ[4] ਮਾਰਣ[5] ਹਰਿ ਨਾਮੁ ॥
ਸਿਲਾ ਸੰਤੋਖ ਪੀਸਣੁ ਹਥਿ ਦਾਨੁ ॥
ਨਿਤ ਨਿਤ ਲੇਹੁ ਨ ਛੀਜੈ ਦੇਹ ॥
ਅੰਤ ਕਾਲਿ ਜਮੁ ਮਾਰੈ ਠੇਹ[6] ॥੧॥
ਐਸਾ ਦਾਰੂ ਖਾਹਿ ਗਵਾਰ ॥ ਜਿਤੁ ਖਾਧੈ ਤੇਰੇ ਜਾਹਿ ਵਿਕਾਰ ॥੧॥ ਰਹਾਉ ॥
(ਰਾਗੁ ਮਲਾਰ 13. 8—1257

---

1. ਭੁਖ ਦਾ ਦੁਖ ।
2. ਸ਼ਕਤੀਵਾਨ, ਬਲਵਾਨ ।
3. ਪ੍ਰਭੂ ।
4. (ਦੁਖ) ਵਿਸ਼ ਦੇ ਸਮਾਨ ਹੈ ।
5. ਕੁਸ਼ਤਾ ਮਾਰਨ ਦਾ ਮਸਾਲਾ ।
6. ਠੋਕਰ ।

# ਦੁਨਿਆਵੀ ਖਿਚਾਂ ਦਾ ਕਿਵੇਂ ਟਾਕਰਾ ਕੀਤਾ ਜਾਵੇ

(ਮਾਯਾ)

ਮਨਹੁ ਨ ਨਾਮੁ ਵਿਸਾਰਿ ਅਹਿਨਿਸਿ[1] ਧਿਆਈਐ ॥
ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ ॥੧॥
ਮੈ ਅੰਧੁਲੇ ਹਰਿ ਨਾਮੁ[2] ਲਕੁਟੀ ਟੋਹਣੀ ॥
ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥੧ ॥ਰਹਾਉ॥
ਜਹ ਦੇਖਉ ਤਹ ਨਾਲਿ ਗੁਰਿ ਦੇਖਾਇਆ ॥
ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ ॥੨॥

(ਰਾਗੁ ਸੂਹੀ, ਅਸ਼ਟ 2. 3. 5.—752

ਮਾਇਆ ਮੋਹੁ[3] ਧਰਕਟੀ ਨਾਰਿ ॥ ਭੂੰਡੀ[4] ਕਾਮਣਿ ਕਾਮਣਿਆਰਿ ॥
ਰਾਜੁ ਰੂਪੁ ਝੂਠਾ ਦਿਨ ਚਾਰਿ ॥ ਨਾਮੁ ਮਿਲੈ ਚਾਨਣੁ ਅੰਧਿਆਰਿ ॥੨॥
ਚਖਿ ਛੋਡੀ ਸਹਸਾ[5] ਨਹੀ ਕੋਇ ॥ ਬਾਪੁ[6] ਦਿਸੈ ਵੇਜਾਤਿ ਨ ਹੋਇ ॥
ਏਕੇ ਕਉ ਨਾਹੀ ਭਉ ਕੋਇ ॥ ਕਰਤਾ ਕਰੇ ਕਰਾਵੈ ਸੋਇ ॥੩॥

(ਰਾਗੁ ਬਿਲਾਵਲ 3.3—796

ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥
ਹੰਸੁ[7] ਚਲੈ ਉਠਿ ਡੁਮਣੋ[8] ਮਾਇਆ ਭੂਲੀ ਆਥਿ ॥
ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ ॥
ਮਨ[9] ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ ॥
ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥
ਗੜ ਮੰਦਰ ਮਹਲਾ ਕਹਾ ਜਿਉ ਬਾਜੀ[10] ਦੀਬਾਣੁ[11] ॥
ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ ॥
ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ ॥੪੨॥

(ਰਾਮਕਲੀ ਦਖਣੀ ਓਅੰਕਾਰਿ- 42—936 ॥

ਸਰਮੁ[12] ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ ॥
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ ॥
ਜਿਨ ਕੈ ਪਲੈ ਧਨੁ[13] ਵਸੈ ਤਿਨ ਕਾ ਨਾਉ ਫਕੀਰ[14] ॥
ਜਿਨ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਫਕੀਰ ॥੧॥੯॥

(ਵਾਰ ਮਲਾਰ ਸਲੋਕ 1, ਪ: 21—1287

1. ਦਿਨ ਰਾਤ ।
2. ਟਟੋਲਣ ਦੀ ਲਕੜੀ (ਸੋਟੀ) ਹੈ।
3. ਧਿਕਾਰੀ ਹੋਈ ਇਸਤ੍ਰੀ ।
4. ਬਦਸੂਰਤ ਅਤੇ ਜਾਦੂ ਟੂਣੇ ਕਰਨ ਵਾਲੀ ਇਸਤ੍ਰੀ ।
5. ਸ਼ੰਸਾ, ਭਰਮ ।
6. ਪਿਤਾ ਦੇ ਦਿਸਣ ਨਾਲ ਪੁਤਰ ਵਿਜਾਤਿ ਨਹੀਂ ਬਣ ਸਕਦਾ ।
7. ਜੀਵਾਤਮਾ ।
8. ਦੋ-ਮਨਾਂ, ਦੋ-ਦਿਤੀ ਦੀ ਅਵਸਥਾ ਵਿਚ ।
9. ਉਲਟਾ ਅਹੰਕਾਰੀ ਮਨ ਜੋਤੀ ਮਾਨ ਮਨ ਵਿਚ ਮਰ ਜਾਂਦਾ ਹੈ।
10. ਬਾਜੀਗਰ ਦੀ ਖੇਡ ।
11. ਕਚਹਿਰੀ ।
12. ਲਜਾ ।
13. ਦੁਨੀਆਵੀ ਸੰਪਤੀ ।
14. ਕੰਗਾਲ ।

ਦੁਖੀ ਦੁਨੀ ਸਹੇੜੀਐ ਜਾਇਤ ਲਗਹਿ ਦੁਖ ॥
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥
ਰੂਪੀ ਭੁਖ ਨਾ ਉਤਰੈ ਜਾਂ ਦੇਖਾਂ ਤਾਂ ਭੁਖ ॥
ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥੨॥੧੦॥
(ਵਾਰ ਮਲਾਰ ਸਲੋਕ 2. 4. 21—1287

ਨਾ ਮਨੁ ਮਰੈ ਨ ਮਾਇਆ ਮਰੈ ॥
ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰ ਤਰੈ ॥੧॥
ਰਹਾਉ ॥
(ਪ੍ਰਭਾਤੀ ਬਿਭਾਸ, ਅਸ਼ਟ 1. 1—1342

ਮਨੁ ਭੂਲੋ ਮਾਇਆ ਘਰਿ ਜਾਇ ॥ ਕਾਮਿ ਬਿਰੂਧਉ[1] ਰਹੈ ਨ ਠਾਇ ॥
ਹਰਿ ਭਜੁ ਪ੍ਰਾਣੀ ਰਸਨ[2] ਰਸਾਇ ॥੩॥
ਗੈਵਰ[3] ਹੈਵਰ[4] ਕੰਚਨ[5] ਸੁਤ[6]ਨਾਰੀ ॥ ਬਹੁ ਚਿੰਤਾ[7] ਪਿੜ ਚਾਲੈ ਹਾਰੀ ॥
ਜੂਐ ਖੇਲਣ ਕਾਚੀ ਸਾਰੀ[8] ॥੪॥
ਸੰਪਉ[9] ਸੰਚੀ ਭਏ ਵਿਕਾਰ ॥ ਹਰਖ ਸੋਕ[10] ਉਭੇ ਦਰਵਾਰਿ ॥
ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥੫॥
(ਗਉੜੀ ਅਸ਼ਟ 3, 4, 5. 3—222

ਬਿਸਟਾ ਕੀਟ ਭਏ ਉਤਹੀ ਤੇ ਮਾਹਿ ਸਮਾਇਆ ॥
ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥੨॥
(ਰਾਗੁ ਮਲਾਰ 2. 3—1255

ਬਹੁ[11] ਸਾਦਹੁ ਦੂਖੁ ਪਰਾਪਤਿ ਹੋਵੈ ॥
ਭੋਗਹੁ ਰੋਗ ਸੁ ਅੰਤਿ ਵਿਗੋਵੈ[12] ॥
ਹਰਖਹੁ[13] ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ ॥੭॥
(ਮਾਰੂ ਸੋਲਹੇ 7:4—1034

---

1. ਰੁਝਾ ਹੋਇਆ, ਅਟਕਿਆ।
2. ਰਸਨਾ (ਜੀਭ) ਦੁਆਰਾ ਰਸ ਨਾਲ।
3. ਚੰਗੇ ਹਾਥੀ।
4. ਚੰਗੇ ਘੋੜੇ।
5. ਸੋਨਾ।
6. ਪੁਤਰ।
7. ਕੁਸ਼ਤੀ ਦੇ ਅਖਾੜੇ ਵਿਚੋਂ।
8. ਬਾਜੀ।
9. ਮਾਲ, ਧਨ, ਦੌਲਤ।
10. ਦਰਵਾਜੇ ਉਤੇ ਖੜੇ ਰਹਿੰਦੇ ਹਨ।
11. ਬਹੁਤ ਸੁਆਦਾ ਵਿਚੋਂ।
12. ਨਸ਼ਟ ਹੋ ਜਾਂਦਾ ਹੈ।
13. ਖੁਸ਼ੀ ਤੋਂ।

# ਨਾਮ

ਸਾਚਾ ਸਾਹਿਬੁ ਸਚੁ ਨਾਇ[1] ਭਾਖਿਆ[2] ਭਾਉ[3] ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ[4] ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ[5] ਨਦਰੀ[6] ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

(ਜਪੁ ਜੀ ਪ: 4

ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥

(ਜਪੁਜੀ ਪ: 19

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥

(ਜਪੁਜੀ, ਪ: 20

ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ[7] ਤੀਰਥਿ ਮਲਿ[8] ਨਾਉ ॥

(ਜਪੁਜੀ, ਪ: 21

ਇਕਦੂ ਜੀਭੌ[9] ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ[10] ਪਵੜੀਆ ਚੜੀਐ[11] ਹੋਇ ਇਕੀਸ ॥

(ਜਪੁਜੀ, ਪ: 32

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥ (ਜਪੁਜੀ, ਸਲੋਕ

ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥

(ਰਾਗੁ ਆਸਾ 1.2—349

ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥

(ਰਾਗੁ ਆਸਾ 1.2—349

---

1. ਨਿਆਇ ।
2. ਭਾਖਾ, ਭਾਸ਼ਾ ।
3. ਅਮਿਤ ਪਿਆਰ ।
4. ਕਿਹੜੀ (ਭੇਟਾ) ।
5. ਸਰੀਰ ਰੂਪੀ ਕਪੜਾ ।
6. (ਰਬ ਦਾ) ਮਿਹਰ ਦੁਆਰਾ ।
7. ਅੰਦਰ ਵਾਰ ।
8. ਮਲ ਮਲ ਕੇ ਇਸ਼ਨਾਨ ਕਰੋ ।
9. ਜੀਭ ਤੋਂ ।
10. ਪਤੀ ਨੂੰ ਮਿਲਾਉਣ ਵਾਲੀਆਂ ਪਉੜੀਆਂ ।
11. ਆਪਣਾ ਆਪ ਗਵਾ ਕੇ ਪ੍ਰਭੂ ਰੂਪ ਹੋ ਜਾਈਦਾ ਹੈ ।
12. ਮਿਹਨਤ ਕਰਕੇ ਜ਼ਿੰਦਗੀ ਸਫਲ ਕਰ ਗਏ ।
13. ਕਿਤਨਿਆਂ ਨੂੰ ਆਪਣੇ ਨਾਲ ਮੁਕਤ ਕੀਤਾ ।

ਮੋਤੀ ਤ ਮੰਦਰ ਊਸਰਹਿ[1] ਰਤਨੀ ਤ ਹੋਹਿ ਜੜਾਉ ॥
ਕਸਤੂਰਿ ਕੁੰਗੂ[2] ਅਗਰਿ ਚੰਦਨਿ ਲੀਪਿ ਆਵੈ ਚਾਉ[3] ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੧॥
ਹਰਿ ਬਿਨੁ ਜੀਉ ਜਲਿ ਬਲਿ ਜਾਉ ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥੧॥ ਰਹਾਉ ॥
ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥
ਮੋਹਣੀ ਮੁਖਿ ਮਣੀ ਸੋਹੈ[4] ਕਰੇ ਰੰਗਿ ਪਸਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੨॥
ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥
ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥੧॥

(ਸਿਰੀ ਰਾਗੁ 1—14

ਕੋਟਿ ਕੋਟੀ ਮੇਰੀ ਆਰਜਾ[5] ਪਵਣੁ ਪੀਅਣੁ ਅਪਿਆਉ ॥
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ ॥੧॥
ਸਾਚਾ ਨਿਰੰਕਾਰੁ[6] ਨਿਜ ਥਾਇ ॥
ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ[7] ॥੧॥ ਰਹਾਉ ॥
ਕੁਸਾ[8] ਕਟੀਆ ਵਾਰ ਵਾਰ ਪੀਸਣਿ[9] ਪੀਸਾ ਪਾਇ ॥
ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ ॥੨॥

---

1. ਬਣਾਏ ਗਏ ਹੋਣ ।
2. ਕੇਸਰ ।
3. (ਮਨ ਨੂੰ) ਖ਼ੁਸ਼ੀ ਹੋਵੇ
4. ਉਹ ਪਿਆਰ ਵਿਚ ਹਾਵ ਭਾਵ ਕਰਦੀ ਹੋਵੇ ।
5. ਖਾਣਾ ਪੀਣਾ ਵਾਯੂ ਹੀ ਹੋ ਜਾਵੇ ।
6. ਆਪਣੀ ਥਾਂ ਤੇ ਸਥਿੱਤ ਹੈ ।
7. ਮਿਹਰ ਕਰਦਾ ਹੈ ।
8. ਕੁਠਿਆ ਜਾਵਾਂ, ਕਟਿਆ ਜਾਵਾਂ ।
9. ਚੱਕੀ ਵਿਚ ਪਾ ਕੇ ਪੀਸਿਆ ਜਾਵਾਂ ।

ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥
ਨਦਰੀ ਕਿਸੈ ਨ ਆਵਊ ਨ ਕਿਛੁ ਪੀਆ ਨ ਖਾਉ ॥
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ ॥੩॥
ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ[1] ॥
ਮਸੂ[2] ਤੋਟਿ ਨ ਆਵਈ[3] ਲੇਖਣਿ ਪਉਣੁ ਚਲਾਉ ॥
ਭੀ ਤੇਰੀ ਕੀਮਤਿ ਨ ਪਵੈ ਹਉਕੇਵਡੁ ਆਖਾ ਨਾਉ ॥੪॥੨॥

(ਸਿਰੀ ਰਾਗੁ 1. 2—14

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
ਨਾਨਕ ਅਵਰੁ ਨ ਜੀਵੈ ਕੋਇ ॥
ਜੇ ਜੀਵੈ ਪਤਿ[4] ਲਥੀ ਜਾਇ ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥
ਰਾਜਿ ਰੰਗੁ[5] ਮਾਲਿ ਰੰਗਿ ਰਤਾ ਨਚੈ ਨੰਗੁ[6] ॥
ਨਾਨਕ ਠਗਿਆ[7] ਮੁਠਾ ਜਾਇ ॥
ਵਿਣੁ ਨਾਵੈ ਪਤਿ ਗਇਆ ਗਵਾਇ ॥੧॥੧੮॥

(ਵਾਰ ਮਾਝ ਪ: 10, ਸਲੋਕ 1—142

ਕਿਆ ਖਾਧੈ ਕਿਆ ਪੈਧੈ ਹੋਇ ॥
ਜਾ ਮਨਿ ਨਾਹੀ ਸਚਾ ਸੋਇ ॥
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥
ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥
ਕਿਆ ਲਸਕਰ ਕਿਆ ਨੇਬ[8] ਖਵਾਸੀ ਆਵੈ ਮਹਲੀ ਵਾਸੁ ।
ਨਾਨਕ ਸਚੇ ਨਾਮ ਵਿਣੁ ਸਭੇ ਟੋਲ[10] ਵਿਣਾਸੁ ॥੨॥੧੯॥

(ਵਾਰ ਮਾਝ ਪ: 10, ਸਲੋਕ 2—142

---

1. (ਲਿਖਤਾਂ ਦਾ) ਭਾਵ, ਸਿਧਾਂਤ ਕੱਚਾ ।
2. ਸਿਆਹੀ ।
3. ਕਲਮ ਮੇਰੀ ਹਵਾ ਹੋਵੇ ਭਾਵ ਕਲਮ ਨੂੰ ਹਵਾ ਵਾਂਗ ਚਲਾਵਾਂ ।
4. ਮਾਣ, ਇਜ਼ਤ ।
5. ਪਿਆਰ ।
6. ਨਿਲੱਜ ਹੋ ਕੇ (ਬੇਸ਼ਰਮ ਹੋ ਕੇ) ਵਿਚਰਦਾ ਹੈ ।
7. ਲੁਟਿਆ ਜਾ ਰਿਹਾ ਹੈ ।
8. ਨਾਇਬ ।
9. ਸ਼ਾਹੀ ਨੌਕਰ ।
10. (ਸੋਭਾ ਦੇ) ਸਾਜ਼ ਸਮਿਆਨ (ਨਾਸ ਹੋ ਜਾਣਗੇ) ।

ਪਹਿਰਾ ਅਗਨਿ ਹਿਵੈ[1] ਘਰੁ ਬਾਧਾ[2] ਭੋਜਨੁ ਸਾਰੁ[3] ਕਰਾਈ ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ[4] ਹਾਕ ਚਲਾਈ ॥
ਧਰਿ ਤਾਰਾਜੀ ਅੰਬਰੁ[5] ਤੋਲੀ ਪਿਛੈ ਟੰਕੁ[6] ਚੜਾਈ ।
ਏਵਡੁ ਵਧਾ[7] ਮਾਵਾ ਨਾਹੀ ਸਭਸੈ ਨਥਿ ਚਲਾਈ ॥
ਏਤਾ ਤਾਣੁ[8] ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥
ਨਾਨਕ ਨਦਰਿ[9] ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥੨੭॥
(ਵਾਰ ਮਾਝ. ਸਲੋਕਾ. ਪ: 19—147

ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥
ਨਰਹਰ[10] ਨਾਮੁ ਨਰਹਰ ਨਿਹਕਾਮ ॥੧॥ ਰਹਾਉ॥
(ਰਾਗੁ ਗਉੜੀ 1.6—152

ਅਗਨਿ ਪਾਣੀ ਬੋਲੈ[11] ਭੜ ਵਾਉ ॥ ਜਿਹਵਾ ਇੰਦ੍ਰੀ ਏਕੁ ਸੁਆਉ[12] ॥
ਦਿਸਟਿ ਵਿਕਾਰੀ ਨਾਹੀ ਭਉ ਭਾਉ ॥ ਆਪੁ ਮਾਰੇ ਤਾ ਪਏ ਨਾਉ ॥੨॥
(ਰਾਗੁ ਗਉੜੀ 27—153

ਅਵਰਿ ਪੰਚ[13] ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥੧॥
ਸ੍ਰੀ ਰਾਮ ਨਾਮਾ ਉਚਰੁ ਮਨਾ ॥ ਆਗੈ ਜਮ ਦਲੁ[14] ਬਿਖਮ ਘਨਾ ॥੧॥ਰਹਾਉ ॥
(ਰਾਗੁ ਗਉੜੀ 1, 2, 14—155

ਐਸਾ ਜਗੁ ਦੇਖਿਆ ਜੂਆਰੀ ॥
ਸਭਿ ਸੁਖ ਮਾਗੈ ਨਾਮੁ ਬਿਸਾਰੀ ॥੧॥ ਰਹਾਉ ॥
(ਰਾਗੁ ਗਉੜੀ ਗੁਆਰੇਰੀ ਅਸਟ: 1.4—222

ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥
ਮਨਿ[15] ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥
ਨਾਨਕ ਕਹੀਐ ਕਿਸੁ ਹੰਢਨਿ[16] ਕਰਮਾ ਬਾਹਰੇ ॥੯॥੪੦॥
(ਵਾਰ ਮਾਝ, ਸਲੋਕ, ਪ: 21—147

---

1. ਹਿਮ. ਬਰਫ ।
2. ਬਣਾਵਾਂ ।
3. ਲੋਹਾ ।
4. ਹਿਕ ਕੇ ਅਗੇ ਲਾ ਲਵਾਂ ।
5. ਅਸਮਾਨ ।
6. ਚਾਰ ਮਾਸ਼ੇ ਦਾ ਤੋਲਾ ।
7. ਕਿਤੇ ਸਮਾਵਾਂ ਹੀ ਨਾਂ ।
8. ਸ਼ਕਤੀ ।
9. ਕ੍ਰਿਪਾ ਦ੍ਰਿਸ਼ਟੀ ।
10. ਨਰ ਸਿੰਘ, ਪਰਮਾਤਮਾ ।
11. ਭੜ ਭੜ ਕਰਕੇ ਬੋਲਣਾ ।
12. ਸੁਆਦ. ਰਸ ।
13. ਕਾਮ. ਕ੍ਰੋਧ, ਲੋਭ ਮੋਹ ਤੇ ਹੰਕਾਰ ।
14. ਬਹੁਤ ਕਠੋਰ. ਬਹੁਤ ਡਾਢਾ ।
15. ਜਿਨਾਂ ਨੂੰ ਤੂੰ ਚੇਤੇ ਨਹੀਂ ਆਉਂਦਾ, ਉਨ੍ਹਾਂ ਦੇ ਮਨ ਵਿਚ ਤੇ ਮੂੰਹ ਵਿਚ . ਇਹ ਸਾਰੀਆਂ ਜ਼ਹਿਰੀਲੀਆਂ ਚੀਜ਼ਾਂ ਵਸਦੀਆਂ ਹਨ ।
16. ਫਿਰਦੇ ਹਨ, ਭਟਕਦੇ ਹਨ ।

ਤੇਰਾ ਨਾਮੁ ਕਰੀ ਚਨਣਾਠੀਆ[1] ਜੇ ਮਨੁ ਉਰਸਾ[2] ਹੋਇ ॥
ਕਰਣੀ ਕੁੰਗੂ[3] ਜੇ ਰਲੈ ਘਟ ਅੰਤਰਿ ਪੂਜਾ ਹੋਇ ॥੧॥
ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥੧॥ ਰਹਾਉ ॥
ਬਾਹਰਿ ਦੇਵ ਪਖਾਲੀਅਹਿ[4] ਜੇ ਮਨੁ ਧੋਵੈ ਕੋਇ ॥
ਜੂਠਿ ਲਹੈ ਜੀਉ ਮਾਜੀਐ[5] ਮੋਖ ਪਇਆਣਾ ਹੋਇ ॥੨॥
(ਰਾਗੁ ਗੂਜਰੀ 2.1—489

ਜਿਨਿ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥
ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ[6] ॥
ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ[7] ਮਤਿ ਨ ਕਾਈ ॥
ਜਿਉ ਚਲਾਏ ਤਿਉ ਚਾਲਹ ਭਾਈ ਹੋਰਿ ਕਿਆ ਕੋ ਕਰੇ ਚਤੁਰਾਈ ॥੬॥
(ਰਾਗੁ ਸੋਰਠਿ 6.1—634

ਤੀਰਥੁ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ[8] ਦਸ ਪੁਰਬ ਸਦਾ ਦਸਾਹਰਾ[9] ॥
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ[10] ॥
ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥
ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚ ਤੀਰਥੁ ਮਜਨਾ[11] ॥੧॥
(ਰਾਗੁ ਧਨਾਸਰੀ, ਛੰਤ 1.1—687

ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ॥
ਪਉਦੀ[12] ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ ॥੧॥੪॥
(ਵਾਰ ਸੂਹੀ ਸਲੋਕ 1, ਪ: 11—789

---

1. ਚੰਦਨ ਦੀ ਲਕੜੀ ।
2. (ਚੰਦਨ ਦੀ ਲਕੜੀ ਘਿਸਾਣ ਦੀ) ਸਿਲ ।
3. ਕੇਸਰ ।
4. ਧੋਂਦੇ ਹਨ ।
5. ਮੁਕਤੀ ਵਲ ਚਾਲੇ ਪਾਈਦੇ ਹਨ ।
6. ਰਜ਼ਾ ਵਿੱਚ, ਭਾਣੇ ਅੰਦਰ ।
7. ਗੁਰੂ-ਹੀਨ ।
8. ਦਸ ਪੁਰਬ ਜਿਨ੍ਹਾਂ ਵਿੱਚ ਇਸ਼ਨਾਨ ਕਰਨਾ ਚੰਗਾ ਮੰਨਿਆ ਜਾਂਦਾ ਹੈ— ਅਸ਼ਟਮੀ, ਚਤਰਦਸੀ, ਮਸਿਆ ਸੰਗ੍ਰਾਂਦ, ਪੂਰਨਮਾਸ਼ੀ, ਉਤਰਾਇਣ, ਚੰਦ੍ਰਾਇਣ, ਵਿਆਤੀਪਾਤ, ਚੰਨ ਅਤੇ ਸੂਰਜ ਗ੍ਰਹਿਣ ।
9. ਜੇਠ ਸੁਦੀ ਦਸਮੀ ਜਦੋਂ ਦਸ ਪਾਪਾਂ ਨੂੰ ਹਰਨ ਵਾਲੀ ਗੰਗਾ ਦਾ ਜਨਮ ਹੋਇਆ ਸੀ ।
10. ਪ੍ਰਿਥਵੀ ਨੂੰ ਧਾਰਨ ਕਰਨ ਵਾਲਾ ।
11. ਇਸ਼ਨਾਨ।
12. ਇਕੱਠੀ ਹੁੰਦੀ ਜਾਂਦੀ ਹੈ ਪਾਪਾਂ ਦੀ ਪਰਾਲੀ ਅਤੇ ਉਨ੍ਹਾਂ ਨੂੰ ਦੂਰ ਕਰਨ ਲਈ ਪਿਛੋਂ ਹੱਥ ਨਹੀਂ ਅਪੜੇਗਾ । ਉਸ ਨੀਵੇਂ ਸਰੀਰ ਰੂਪ ਤਾਲ ਵਿੱਚ ।

[1]ਦੁਇ ਦੀਵੇ [2]ਚਉਦਹ ਹਟ ਨਾਲੇ ॥ ਜੇਤੇ ਜੀਆ ਤੇਤੇ ਵਣਜਾਰੇ ॥
ਖੁਲ੍ਹੇ ਹਟ ਹੋਆ ਵਾਪਾਰੁ ॥ ਜੋ ਪਹੁਚੈ ਸੋ ਚਲਣਹਾਰੁ ॥
ਧਰਮ[3] ਦਲਾਲ ਪਾਏ ਨੀਸਾਣੁ[4] ॥ ਨਾਨਕ ਨਾਮੁ ਲਾਹਾ ਪਰਵਾਣੁ ॥
ਘਰਿ ਆਏ ਵਜੀ ਵਾਧਾਈ ॥ ਸਚ ਨਾਮ ਕੀ ਮਿਲੀ ਵਡਿਆਈ ॥ ੧ ॥ ੮ ॥
(ਵਾਰ ਸੂਹੀ ਸਲੋਕ : ਪ: 13—789

ਸਉ ਓਲਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ[5] ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ[6] ਲਗਾ ਹੰਸੁ ॥
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ[7] ॥ ੨ ॥
(ਵਾਰ ਸੂਹੀ ਸਲੋਕ ੨. ਪ: 16—790

ਨਾਮੁ ਰਤਨੁ ਹੀਰਾ ਨਿਰਮੋਲੁ ॥ ਸਾਚਾ ਸਾਹਿਬੁ ਅਮਰੁ ਅਤੋਲੁ ॥
ਜਿਹਵਾ ਸੂਚੀ ਸਾਚਾ ਬੋਲ ॥ ਘਰਿ ਦਰਿ ਸਾਚਾ ਨਾਹੀ ਰੋਲੁ[8] ॥
(ਰਾਮਕਲੀ ਅਸ਼ਟ 2.6—905

ਚੰਚਲੁ ਚੀਤੁ ਨ ਰਹਈ ਠਾਇ ॥ ਚੋਰੀ ਮਿਰਗੁ[9] ਅੰਗੂਰੀ[10] ਖਾਇ ॥
ਚਰਨ ਕਮਲ ਉਰਧਾਰੇ ਚੀਤ ॥ ਚਿਰੁ ਜੀਵਨੁ ਚੇਤਨੁ[11] ਨਿਤ ਨੀਤ ॥
ਚਿੰਤਤ[12] ਹੀ ਦੀਸੈ ਸਭੁ ਕੋਇ ॥ ਚੇਤਹਿ ਏਕੁ ਤਹੀ ਸੁਖੁ ਹੋਇ ॥
ਚਿਤਿ ਵਸੈ ਰਾਚੈ ਹਰਿ ਨਾਇ ॥ ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥ ੨੩॥
(ਰਾਮਕਲੀ ਦਖਣੀ. ਓਅੰਕਾਰਿ 23—632

ਨਾਮਿ ਰਤੇ[13] ਸਿਧ ਗੋਸਟਿ ਹੋਇ ॥ ਨਾਮਿ ਰਤੇ ਸਦਾ ਤਪੁ ਹੋਇ ॥
ਨਾਮਿ ਰਤੇ ਸਚੁ ਕਰਣੀ ਸਾਰੁ[14] ॥ ਨਾਮਿ ਰਤੇ ਗੁਣ ਗਿਆਨ ਬੀਚਾਰੁ ॥
ਬਿਨੁ ਨਾਵੈ ਬੋਲੈ ਸਭੁ ਵੇਕਾਰੁ ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥ ੩੩ ॥
(ਰਾਗੁ ਰਾਮਕਲੀ ਸਿਧ ਗੋਸਟਿ 33—941

ਨਾਮੇ ਰਤੇ ਹਉਮੈ ਜਾਇ ॥ ਨਾਮਿ ਰਤੇ ਸਚਿ ਰਹੇ ਸਮਾਇ ॥
ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥ ਨਾਮਿ ਰਤੇ ਪਾਵਹਿ ਮੋਖ ਦੁਆਰੁ ॥
ਨਾਮਿ ਰਤੇ ਤ੍ਰਿਭਵਣ ਸੋਝੀ ਹੋਇ ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ ॥ ੩੩॥
(ਰਾਗੁ ਰਾਮਕਲੀ, ਸਿਧ ਗੋਸਟਿ 32—941

---

1. ਚੰਦ ਤੇ ਸੂਰਜ
2. ਸੱਤ ਉਪਰਲੇ ਤੇ ਸੱਤ ਤਲੇ ਦੇ ਚੌਦਾਂ (ਲੋਕਾਂ ਰੂਪੀ) ਬਾਜ਼ਾਰ ਹਨ ।
3. ਧਰਮ ਰਾਜ ।
4. ਨਸ਼ਾਨ (ਲਗਾ ਦਿੰਦਾ ਹੈ),
5 ਹਜ਼ਾਰਾਂ ।
6. ਪਿੰਜਰ ਜਾਂ ਮੁਰਦਾਰ ਨੂੰ (ਖਾਣ ਵਿਚ)
7. (ਹੋਰ ਸਾਰੇ) ਪਿਆਰ ।
8. ਰੋਲਾ, ਅਸ਼ਾਂਤੀ ।
9. ਜੀਵ ਰੂਪੀ ਮਿਰਗ ।
10. ਨਵੀਂ ਫੁਟੀ ਹਰਿਆਵਲ ।
11. ਨਿਤ ਨਿਤ, ਸਦਾ ।
12. ਚਿੰਤਾਤੁਰ ।
13. ਸਿੱਧਾਂ ਨਾਲ ਕੀਤਾ ਗੋਸ਼ਿਟ, ਜਾਂ ਗੋਸਟਿ ਸਫਲ ਹੁੰਦੀ ਹੈ ।
14. ਸ੍ਰੇਸ਼ਟ ।

ਸਬਦੈ[1] ਕਾ ਨਿਬੇੜਾ[2] ਸੁਨਿ ਤੂ ਅਉਧੂ[3] ਬਿਨ ਨਾਵੈ ਜੋਗੁ ਨ ਹੋਈ ॥
ਨਾਮੇ ਰਾਤੇ ਅਨਦਿਨੁ[4] ਮਾਤੇ ਨਾਮੈ ਤੇ ਸੁਖੁ ਹੋਈ ॥
ਨਾਮੈ ਹੀ ਤੇ ਸਭੁ ਪਰਗਟ ਹੋਵੈ ਨਾਮੇ ਸੋਝੀ ਪਾਈ ॥
ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ[5] ॥
ਸਤਿਗੁਰ ਤੇ ਨਾਮ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥
ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥ ੭੨ ॥

(ਰਾਗੁ ਰਾਮਕਲੀ, ਸਿਧ ਗੋਸਟਿ 72—946

ਇਹੁ ਧਨੁ ਸਰਬ ਰਹਿਆ ਭਰਪੂਰਿ ॥ ਮਨਮੁਖ ਫਿਰਹਿ ਸਿ ਜਾਣਹਿ ਦੂਰ ॥ ੧ ॥
ਸੋਧਨੁ ਵਖਰੁ[6] ਨਾਮੁ ਰਿਦੈ ਹਮਾਰੈ ॥ ਜਿਸੁ ਤੂ ਦੇਹਿ ਤਿਸੈ ਨਿਸਤਾਰੈ॥੧॥ਰਹਾਉ॥
ਨਾ ਇਹੁ ਧਨੁ ਜਲੈ ਨ ਤਸਕਰੁ[7] ਲੈ ਜਾਇ ॥ ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ ॥ ੨ ॥

ਇਸ ਧਨ ਕੀ ਦੇਖਹੁ ਵਡਿਆਈ ॥
ਸਹਜੇ ਮਾਤੇ ਅਨਦਿਨੁ ਜਾਈ ॥ ੩ ॥
ਇਕ ਬਾਤ ਅਨੂਪ ਸੁਨਹੁ ਨਰ ਭਾਈ ॥
ਇਸ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ ॥ ੪ ॥
ਭਣਿਤ[1] ਨਾਨਕੁ ਅਕਥ ਕੀ ਕਥਾ ਸੁਣਾਏ ॥
ਸਤਿਗੁਰੁ ਮਿਲੈ ਤ ਇਹੁ ਧਨ ਪਾਇ ॥ ੫ ॥ ੮ ॥

(ਰਾਗੁ ਮਾਰੂ 58--991

ਨਿਰਮਲ ਕਾਇਆ ਊਜਲ ਹੰਸਾ[9] ॥ ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥
ਸਗਲੇ ਦੂਖ ਅੰਮ੍ਰਿਤੁ ਕਹਿ ਪੀਵੈ ॥ ਬਾਹੁੜਿ[10] ਦੂਖੁ ਨ ਪਾਇਦਾ ॥ ੬ ॥

(ਰਾਗੁ ਮਾਰੂ ਸੋਲਹੇ 6.14--1034

---

1. ਸਾਰੇ ਸ਼ਬਦ (ਗੋਸਟਿ) ਦਾ
2. ਸਾਰ, ਤੱਤ ।
3. ਹੇ ਜੋਗੀ, ਅਵਧੂਤ
4. ਰਾਤ ਦਿਨ ।
5. ਭੁਲਾਏ ਹਨ ।
6. ਸੌਦਾ ।
7. ਚੋਰ ।
8. ਕਹਿੰਦੇ ਹਨ ।
9. ਜੀਵਾਤਮਾ ।
10. ਫਿਰ ।

# ਸ਼ਬਦ

ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧ ਅਹੰਕਾਰ॥
ਨਾਮੁ ਸਲਾਹਨਿ ਸਦਾ ਸਦਾ ਹਰਿ ਰਾਖਹਿ ਉਰਧਾਰਿ[1]॥
ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ ॥ ੬ ॥
ਸਬਦਿ ਮਰੈ ਸੋ [2]ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥
ਸਬਦੈ ਹੀ ਤੇ ਪਾਈਐ ਹਰਿਨਾਮੇ ਲਗੈ ਪਿਆਰੁ ॥
ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ ॥ ੭ ॥
ਸਭ ਸਾਲਾਹੇ ਆਪ ਕਉ ਵਡਹੁ ਵਡੇਰੀ ਹੋਇ ॥
ਗੁਰ ਬਿਨੁ ਆਪੁ ਨ ਚੀਨੀਆ[3] ਕਹੇ ਸੁਣੇ ਕਿਆ ਹੋਇ ॥
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥ ੮ ॥ ੮ ॥

(ਸਿਰੀ ਰਾਗੁ ਅਸਟ 6. 7, 8, 8—58

[4]ਬਾਰਹ ਮਹਿ ਰਾਵਲ ਖਪਿ ਜਾਵਹਿ [5]ਚਹੁ ਛਿਅ ਮਹ ਸੰਨਿਆਸੀ ॥
ਜੋਗੀ ਕਾਪੜੀਆ [6]ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ ॥ ੧ ॥
ਸਬਦਿ ਰਤੇ ਪੂਰੇ ਬੈਰਾਗੀ ॥
ਅਉਹਠਿ[7] ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ ॥ ੧ ॥ਰਹਾਉ॥
ਬ੍ਰਾਹਮਣ ਵਾਦੁ[8] ਪੜਹਿ ਕਰ ਕਿਰਿਆ ਕਰਣੀ ਕਰਮ ਕਰਾਏ ॥
ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖ ਵਿਛੁੜਿ ਦੁਖ ਪਾਏ ॥ ੨ ॥
ਸਬਦਿ ਮਿਲੇ ਸੇ ਸੂਚਾ ਚਾਰੀ[9] ਸਾਚੀ ਦਰਗਹ ਮਾਨੇ ॥
ਅਨਦਿਨ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥ ੩ ॥
ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ [11]ਸਬਦਿ ਵਸੇ ॥
ਨਾਨਕ ਸਤਿਗੁਰ ਮਿਲੈ ਮਿਲਾਇਆ[12] ਦੂਖ ਪਰਾਛਤ[13] ਕਾਲ ਨਸੇ ॥੪ ॥੧੬॥

(ਰਾਗੁ ਪ੍ਰਭਾਤੀ 4. 16—1332

---

1. ਹਿਰਦੇ ਵਿਚ ਧਾਰਨ ਕਰਨਾ ।
2. ਹੰਕਾਰ ਭਾਵ ਤੋਂ ਸਦਾ ਲਈ ਮਰ ਚੁਕਾ ਹੈ ।
3. ਪਛਾਣੀਏ ।
4. ਬਾਰਾਂ ਫਿਰਕੇ ਜੋਗੀਆਂ ਦੇ
5. ਦੱਸ ਫਿਰਕੇ ਸੰਨਿਆਸੀਆਂ ਦੇ,
6. ਜੋਗੀਆਂ ਦਾ ਇਕ ਵਿਸ਼ੇਸ਼ ਸੰਪਰ ਦਾਇ ।
7. ਹਿਰਦਾ ਰੂਪੀ ਹੱਥ ਵਿਚ ।
8. ਵਾਦ ਵਿਵਾਦ ਸਬੰਧੀ ।
9. ਸਚ ਆਚਾਰ ਵਾਲਾ ।
10. ਹਰ ਰੋਜ਼, ਨਿੱਤ ।
11. ਗੁਰੂ ਦੇ ਸ਼ਬਦ ਵਿਚ ਆ ਜਾਂਦੇ ਹਨ ।
12. ਪ੍ਰਭੂ ਦਾ ਮਿਲਾਇਆ
13. ਪ੍ਰਾਸਚਿਤ, ਪਾਪ ।

ਚਹੁਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁਦਿਸਿ ਨਾਮ ਪਤਾਲੰ[1] ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ[2] ॥
ਜਾਮਣੁ[3] ਮਰਣਾ ਦੀਸੈ ਸਿਰਿ ਊਭੌ[4] ਖੁਧਿਆ[5] ਨਿਦ੍ਰਾ ਕਾਲੰ ॥
ਨਾਨਕ ਨਾਮੁ ਮਿਲੈ ਮਨਿ ਭਾਵੈ ਸਾਚੀ ਨਦਰਿ ਰਸਾਲੰ[6] ॥ ੮ ॥ ੧ ॥ ੪ ॥

(ਰਾਗੁ ਮਲਾਰ 8. 1. 4—1275

---

1. ਪਾਤਾਲਾਂ ਵਿਚ ਵੀ.
2. ਜਿਸਦਾ ਘਰ ਥਿ ਹੈ. ਪਰਮਾਤਮਾ
3. ਜੰਮਣ ।
4. ਖੜੇ ਹਨ ।
5. ਭੁਖ ।
6. ਰਸਿਕ, ਹਰੀ ।

# ਪਰਮਾਤਮਾ ਦੀ ਉਸਤਤੀ

ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰ ਹਰਿ[1] ਸੁਖੁ ਘਰਿ ਲੈ ਜਾਇ ॥

(ਜਪੁਜੀ ਪ: : 5

ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ[2] ਜੈਸੀ ਨਿਬਹੈ ਨਾਲਿ ॥
ਆਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥ ੧ ॥
ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥
ਹਰਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ[3] ॥ ੧ ॥ ਰਹਾਉ ॥
ਜਿਨਾ ਰਾਸਿ[4] ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥ ੨ ॥
ਖੋਟੇ ਪੋਤੈ[5] ਨਾ ਪਵਹਿ ਤਿਨ ਹਰਿਗੁਰ ਦਰਸੁ ਨ ਹੋਇ ॥
ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ[6] ਕੋਇ ॥
ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥ ੩ ॥
ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਲਾਹ ॥
ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਨਾਹ ॥
ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥ ੪ ॥ ੨ ੩ ॥

(ਸਿਰੀ ਰਾਗੁ 4. 2 3—22

ਤੂ ਸੁਲਤਾਨੁ ਕਹਾ ਹਉ ਮੀਆ[7] ਤੇਰੀ ਕਵਨ ਵਡਾਈ ॥
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥ ੧ ॥
ਤੇਰੇ ਗੁਣ ਗਾਵਾ[8] ਦੇਹਿ ਬੁਝਾਈ ॥ ਜੈਸੇ ਸਚ ਮਹਿ ਰਹਉ ਰਜਾਈ ॥੧॥ ਰਹਾਉ॥
ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ[10] ॥
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ ॥ ੨ ॥

---

1. ਦੂਰ ਕਰਕੇ, ਹਟਾ ਕੇ ।
2. ਵਿਹਾਜੀਏ, ਖਰੀਦੀਏ ।
3. ਖੁਸ਼ ਹੋਕੇ, ਵਿਸ਼ਵਾਸ਼ ਕਰਕੇ ।
4. ਪੂੰਜੀ,
5. ਖਜ਼ਾਨੇ ਵਿਚ ।
6. ਸਫਲ ਨਹੀਂ ਹੁੰਦਾ ।
7. ਮੀਆਂ, ਚੌਧਰੀ ।
8. ਸੂਝ ਪ੍ਰਦਾਨ ਕਰ ।
9. ਹੁਕਮੀ ਬੰਦਾ ਬਣਾ ਕੇ, ਰਜ਼ਾ ਵਿਚ ।
10. ਜਾਣਕਾਰੀ, ਵਾਕਫੀ ।

ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥
ਜੋ ਤੁਧੁ ਭਾਵੈ ਸੋਈ ਆਖਾ ਤਿਲੁ[1] ਤੇਰੀ ਵਡਿਆਈ ॥ ੩ ॥
ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ॥
ਭਗਤਿ ਹੀਣੁ ਨਾਨਕ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ ॥ ੪ ॥ ੧ ॥

ਰਾਗੁ ਬਿਲਾਵਲ 4. 1—795

ਗੁਣ ਵੀਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ ਪਰਾਪਤਿ ਹੋਇ ॥
ਗੁਣ ਦਾਤਾ ਵਿਰਲਾ ਸੰਸਾਰਿ ॥ ਸਾਚੀ ਕਰਣੀ ਗੁਰ ਵੀਚਾਰਿ ॥
ਅਗਮ[3] ਆਗੋਚਰੁ[4] ਕੀਮਤਿ ਨਹੀ ਪਾਇ ॥ ਤਾ ਮਿਲੀਐ ਜਾ ਲਏ ਮਿਲਾਇ ॥
ਗੁਣਵੰਤੀ ਗੁਣ[5] ਸਾਰੇ ਨੀਤ ॥ ਨਾਨਕ ਗੁਰਮਤਿ ਮਿਲੀਐ ਮੀਤ ॥ ੧੭ ॥

(ਰਾਗੁ ਰਾਮਕਲੀ ਦਖਣੀ ਓਅੰਕਾਰਿ 17—931

ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ ॥
ਦੁਖੁ ਦੁਖੁ ਅਗੈ ਆਖੀਐ ਪੜਿ ਪੜਿ ਕਰਹਿ ਪੁਕਾਰ ॥
ਦੁਖ ਕੀਆ ਪੰਡਾ ਖੁਲੀਆ ਸੁਖੁ ਨ ਨਿਕਲਿਓ ਕੋਈ ।
ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ ॥
ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥
ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ ॥ ੧ ॥ ੯ ॥

(ਵਾਰ ਸਾਰੰਗ ਸਲੋਕ, 1, ਪ: 8—1240

---

1. ਥੋੜੀ ਜਿਹੀ
2. ਇਤਨੇ ਪ੍ਰਕਾਰ ਦੇ (ਵਿਸ਼ੇ ਰੂਪੀ) ਕੁੱਤੇ
3. ਮਨ ਬੁਧੀ ਤੋਂ ਪਰੇ ।
4. ਅਪਹੁੰਚ
5. ਨਿਤ ਯਾਦ ਕਰਦੀ ਹੈ ।

# ਸੱਚੀ ਸੰਗਤ

**ਪ੍ਰਸ਼ਨ**—ਸਚੀ ਸੰਗਤ ਦੀ ਕੀ ਪਛਾਣ ਹੈ ?

**ਉੱਤਰ**—ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ ੫ ॥

(ਸਿਰੀ ਰਾਗ ਘਰ 3. 5—72

ਮਤਿ ਪੰਖੇਰੂ ਕਿਰਤੁ[1] ਸਾਥਿ ਕਬ ਉਤਮ ਕਬ ਨੀਚ ॥
ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ॥
ਨਾਨਕਿ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥ ੨ ॥ ੪੧ ॥

(ਵਾਰ ਮਾਝ ਸਲੋਕ 2. ਪ: 21--147

ਊਤਮ ਸੰਗਤਿ ਊਤਮੁ ਹੋਵੈ ॥ ਗੁਣ ਕਉ ਧਾਵੈ[2] ਅਵਗੁਣ ਧੋਵੈ ॥
ਬਿਨ ਗੁਰ ਸੇਵੇ ਸਹਜੁ ਨ ਹੋਵੈ ॥ ੭ ॥

(ਆਸਾ ਅਸਟ 7. 5—414

ਕਲਰ[3] ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ ॥
ਸਰਵਰੁ ਹੰਸਿ[4] ਨ ਜਾਣਿਆ ਕਾਗ ਕੁਪੰਖੀ ਸੰਗਿ ।
ਸਾਕਤ[5] ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥
ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ ॥
ਨਿਰਮਲੁ ਨਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ ॥ ੧੦ ॥

(ਸਲੋਕ ਵਾਰਾਂ ਤੋਂ ਵਧੀਕ 10—1411

---

1. ਪੂਰਬਲੇ ਕਮਾਏ ਹੋਇ ਕਰਮ ।
2. ਗੁਣਾ ਵਲ ਦੋੜਦਾ ਹੈ ।
3. ਸ਼ੋਰੇ ਵਾਲੀ ਜਾਂ ਬੰਜਰ ਭੂਮੀ ਭਾਵ ਕੁਸੰਗਤ
4. ਮਨੁਖ ਰੂਪੀ ਹੰਸ ।
5. ਮਾਇਆ ਦਾ ਉਪਾਸ਼ਕ ।

# ਸੰਤ—ਸਾਧ—ਗੁਰਮੁਖ

ਸੰਤ ਹੇਤਿ ਪ੍ਰਭਿ ਤ੍ਰਿਭਵਣ[1] ਧਾਰੇ ॥ ਆਤਮੁ ਚੀਨੈ ਸੁ ਤਤੁ ਬੀਚਾਰੇ ॥ ੮ ॥
ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸ ॥ ੯ ॥੯॥

(ਰਾਗੁ ਗਉੜੀ, ਅਸ਼ਟ 9. 8—224

ਬਲਹਿ ਸਾਚੁ ਮਿਥਿਆ ਨਹੀ ਰਾਈ ॥ ਚਾਲਹਿ ਗੁਰਮੁਖਿ ਹੁਕਮਿ ਰਜਾਈ ॥
ਰਹਹਿ ਅਤੀਤ[2] ਸਚੇ ਸਰਣਾਈ ॥ ੧........
ਗੁਰਮਤਿ ਚਾਲ ਨਿਹਚਲ ਨਹੀ ਡੋਲੈ ॥ ਗੁਰਮਤਿ ਸਾਚਿ ਸਹਿਜੇ ਹਰਿ ਬੋਲੈ ॥
ਪੀਵੈ ਅੰਮ੍ਰਿਤੁ ਤਤੁ ਵਿਰੋਲੈ[3] ॥ ੩ ॥........
ਭੋਜਨੁ ਨਾਮੁ ਨਿਰੰਜਨੁ ਸਾਰੁ ॥ ਪਰਮ ਹੰਸੁ ਸਚੁ ਜੋਤਿ ਅਪਾਰ ॥
ਜਹ ਦੇਖਉ ਤਹ ਏਕੰਕਾਰੁ ॥ ੫ ॥
ਰਹੈ ਨਿਰਾਲਮੁ[4] ਏਕਾ ਸਚੁ ਕਰਣੀ ॥ ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥
ਮਨ ਤੇ ਮਨੁ ਮਾਨਿਆ ਚੂਕੀ[5] ਅਹੰ ਭ੍ਰਮਣੀ ॥ ੬ ॥

(ਰਾਗੁ ਗਉੜੀ ਅਸਟ 6. 15—227

ਗੁਰਮੁਖਿ ਗਾਵੈ ਗੁਰਮੁਖਿ ਤੋਲਿ ਤੋਲਾਵੈ ਤੋਲੈ ॥
ਗੁਰਮੁਖਿ ਆਵੈ ਜਾਇ ਨਿਸੰਗੁ[6] ਪਰਹਰਿ[7] ਮੈਲੁ ਜਲਾਇ ਕਲੰਕੁ ॥
ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਮਜਨੁ[8] ਚਜੁ ਅਚਾਰੁ ॥
ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥ ਨਾਨਕ ਗੁਰਮੁਖਿ ਪਾਵੈ ਪਾਰੁ ॥ ੨੨ ॥

(ਰਾਗੁ ਰਾਮਕਲੀ ਦਖਣੀ ਓਅੰਕਾਰਿ 22—932

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥ ੪੦ ॥

(ਰਾਗੁ ਰਾਮਕਲੀ ਦਖਣੀ ਓਅੰਕਾਰਿ 40—935

---

1. ਤਿੰਨੇ ਭਵਨ, ਸਾਰੀ ਸ੍ਰਿਸ਼ਟੀ ।
2. ਮਾਇਆ ਦੇ ਪ੍ਰਭਾਵ ਤੋਂ ਮੁਕਤ ।
3. ਰਿੜਕੇ ।
4. ਨਿਰਲੇਪ, ਮੁਕਤ ।
5. ਹਉਮੈ ਦੀ ਭਟਕਣਾ ।
6. ਨਿਰਲਿਪਤ ।
7. ਛੱਡ ਕੇ, ਤਿਆਗ ਕੇ,
8. ਇਸ਼ਨਾਨ

ਗੁਰਮੁਖਿ ਸਾਚੇ ਕਾ ਭਉ ਪਾਵੈ ॥ ਗੁਰਮੁਖਿ ਬਾਣੀ ਅਘੜੁ ਘੜਾਵੈ ॥
ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥ ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥ ੨੭ ॥
ਗੁਰਮੁਖਿ ਪਰਚੈ[2] ਬੇਦ ਬੀਚਾਰੀ ॥ ਗੁਰਮੁਖਿ ਪਰਚੈ ਤਰੀਐ ਤਾਰੀ ॥
ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ॥ ਗੁਰਮੁਖਿ ਪਰਚੈ[3] ਅੰਤਰ ਬਿਧਿ ਜਾਨੀ ॥
ਗੁਰਮੁਖਿ ਪਾਈਐ ਅਲਖ ਅਪਾਰੁ ॥ ਨਾਨਕ ਗੁਰਮੁਖਿ ਮੁਕਤਿ ਦੁਆਰੁ ॥ ੨੮ ॥
ਗੁਰਮੁਖਿ ਅਕਥੁ ਕਥੈ ਬੀਚਾਰਿ ॥ ਗੁਰਮੁਖਿ ਨਿਬਹੈ ਸਪਰਵਾਰਿ[4] ॥
ਗੁਰਮੁਖਿ ਜਪੀਐ ਅੰਤਰਿ ਪਿਆਰਿ ॥ ਗੁਰਮੁਖਿ ਪਾਇਐ ਸਬਦਿ ਅਚਾਰਿ ॥
[5]ਸਬਦਿ ਭੇਦਿ ਜਾਣੈ ਜਾਣਾਈ ॥ ਨਾਨਕ ਹਉਮੈ ਜਾਲਿ ਸਮਾਈ ॥ ੨੯ ॥

ਰਾਮਕਲੀ ਸਿਧ ਗੋਸਟਿ 27—29—94 ।

ਗੁਰਮੁਖਿ[6] ਅਸਟ ਸਿਧੀ ਸਭਿ ਬੁਧੀ ॥ ਗੁਰਮੁਖਿ ਭਵਜਲ ਤਰੀਐ ਸਚ ਸੁਧੀ
ਗੁਰਮੁਖਿ[7] ਸਰ ਅਪਸਰ ਬਿਧਿ ਜਾਣੈ ॥
ਗੁਰਮੁਖਿ ਪਰਵਿਰਤਿ ਨਰਵਿਰਤੀ ਪਠਾਣੈ ॥
ਗੁਰਮੁਖਿ ਤਾਰੇ ਪਾਰਿ ਉਤਾਰੇ ॥ ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥ ੩੧ ॥

(ਰਾਮਕਲੀ ਸਿਧ ਗੋਸਟਿ 31—94 ।

ਗੁਰਮੁਖਿ ਧਰਤੀ ਸਾਚੈ ਸਾਜੀ ॥ ਤਿਸ ਮਹਿ[9] ਓਪਤਿ ਖਪਤਿ ਸੁ ਬਾਜੀ ॥
ਗੁਰ ਕੇ ਸਬਦਿ ਰਪੈ[10] ਰੰਗੁ ਲਾਇ ॥ ਸਾਚਿ ਰਤਉ ਪਤਿ ਸਿਉ ਘਰਿ ਜਾਇ ॥
ਸਾਚ ਸਬਦ ਬਿਨੁ ਪਤਿ ਨਹੀ ਪਾਵੈ ॥ ਨਾਨਕ ਬਿਨ ਨਾਵੈ ਕਿਉ ਸਚਿ ਸਮਾਵੈ ੩੦ ॥

(ਰਾਮਕਲੀ ਸਿਧ ਗੋਸਟਿ 30—94 ।

---

1. ਅਨਪੜ੍ਹ, ਅਸਾਧ (ਮਨ)
2. ਸ਼ਬਦ ਦੁਆਰਾ ਨਿਸ਼ਾ ਹੋ ਜਾਣ ਤੇ,
3. ਅੰਦਰਲੀਆਂ ਵਿਧੀਆਂ ਦਾ ਗਿਆਨ ਹੁੰਦਾ ਹੈ ।
4. ਪਰਵਾਰ ਵਿਚ ਰਹਿੰਦੇ ਹੋਇਆਂ ।
5. ਸ਼ਬਦ ਦੁਆਰਾ ਵਿੰਨ੍ਹ ਹੋ ਕੇ ।
6. ਅੱਠ ਪ੍ਰਕਾਰ ਦੀਆਂ ਸਿਧੀਆਂ ।
7. ਮਾੜੇ ਚੰਗੇ ਦੀ ਵਿਧੀ ਜਾਣਦਾ ਹੈ ।
8. ਗ੍ਰਹਿਣ ਕਰਨ ਅਤੇ ਤਿਆਗ ਕਰਨ ਦੇ ਮਾਰਗ ਨੂੰ ਪਛਾਣ ਦਾ ਹੈ ।
9. ਉਤਪਤੀ ਤੇ ਨਾਸ਼ ਇਕ ਖੇਲ ਹੈ ।
10. ਰੰਗਿਆ ਜਾਂਦਾ ਹੈ ।

ਗੁਰਮੁਖਿ ਨਾਮੁ ਦਾਨੁ ਇਸ਼ਨਾਨ ॥ ਗੁਰਮੁਖਿ ਲਾਗੈ ਸਹਜਿ ਧਿਆਨੁ ॥
ਗੁਰਮੁਖਿ ਪਾਵੈ ਦਰਗਹ ਮਾਨੁ ॥ ਗੁਰਮੁਖਿ ਭਉ ਭੰਜਨੁ ਪਰਧਾਨੁ ॥
ਗੁਰਮੁਖਿ ਕਰਣੀ ਕਾਰ ਕਰਾਏ ॥ ਨਾਨਕ ਗੁਰਮੁਖਿ ਮੇਲਿ ਮਿਲਾਏ ॥ ੩੬ ॥
ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥ ਗੁਰਮੁਖਿ ਪਾਵੈ ਘਟ ਘਟਿ ਭੇਦ ॥
ਗੁਰਮੁਖਿ ਵੈਰ ਵਿਰੋਧ ਗਵਾਵੈ ॥ ਗੁਰਮੁਖਿ ਸਗਲੀ ਗਣਤ ਮਿਟਾਵੈ ॥
ਗੁਰਮੁਖਿ ਰਾਮ ਨਾਮ ਰੰਗਿ ਰਾਤਾ ॥ ਨਾਨਕ ਗੁਰਮੁਖਿ ਖਸਮੁ[2] ਪਛਾਤਾ ॥ ੩੧ ॥

(ਰਾਗੁ ਰਾਮਕਲੀ, ਸਿਧ ਗੋਸਟਿ 36.37—942

ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ॥ ਗੁਰਮੁਖਿ ਸਾਚੁ ਰਖਿਆ ਉਰਧਾਰਿ ॥
ਗੁਰਮੁਖਿ ਜਗੁ ਜੀਤਾ ਜਮਕਾਲ ਮਾਰਿ ਬਿਦਾਰਿ[3] ਗੁਰਮੁਖਿ ਦਰਗਹ ਨ ਆਵੈ ਹਾਰਿ॥
ਗੁਰਮੁਖਿ ਮੇਲਿ ਮਿਲਾਏ ਸੋ ਜਾਣੈ ॥ ਨਾਨਕ ਗੁਰਮੁਖਿ ਸਬਦਿ ਪਛਾਣੈ ॥ ੭ ॥

(ਰਾਗੁ ਰਾਮਕਲੀ ਸਿਧ ਗੋਸਟਿ 71—946

---

1. ਸ਼ਾਸਤ੍ਰਾਂ, ਸਿੰਮ੍ਰਤੀਆਂ ਤੇ ਵੇਦਾਂ ਦੇ ਗਿਆਨ ਨੂੰ ਜਾਣਦਾ ਹੈ।
2. ਪ੍ਰਭੂ।
3. ਚੀਰ ਕੇ, ਫਾੜ ਕੇ।

# ਗੁਣ ਲੈਣੇ (ਪ੍ਰਾਪਤ ਕਰਨੇ)

ਸਭਿ ਗੁਣ ਤੇਰੇ ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ ਭਗਤਿ ਨ ਹੋਇ ॥

(ਜਪੁਜੀ ਪ: 21

ਨਾਉ ਨੀਰ[1] ਚੰਗਿਆਈਆ ਸਤੁ ਪਰਮਲੁ[2] ਤਨਿ ਵਾਸੁ ॥
ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥

(ਸਿਰੀ ਰਾਗ 3. 5—16

ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ[3] ਕਿਨੀ ਗੁਣੀ ॥
ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥
ਪਿਰੁ ਰੀਸਾਲੂ[4] ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥ 2 ॥

ਸਿਰੀ ਰਾਗ 2. 10—17

ਜਪੁ ਤਪੁ ਸੰਜਮੁ[5] ਸਾਧੀਐ ਤੀਰਥਿ ਕੀਚੈ ਵਾਸੁ ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥
ਜੇਹਾ ਰਾਧੇ[7] ਤੇਹਾ ਲੁਣੈ[8] ਬਿਨੁ ਗੁਣ ਜਨਮੁ ਵਿਣਾਸੁ ॥ ੯ ॥
ਮੁੰਧੇ[9] ਗੁਣ ਦਾਸੀ ਸੁਖੁ ਹੋਇ ॥
ਅਵਗੁਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥ ੧ ॥ ਰਹਾਉ ॥

(ਸਿਰੀ ਰਾਗੁ, ਅਸਟ 1. 6—56

ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥
ਕਾਲੁ ਜਾਲੁ ਜਮੁ ਜੋਹਿ[10] ਨ ਸਾਕੈ ਭਾਇ ਭਗਤਿ ਭੈ ਤਰਣਾ ॥

(ਸਿਰੀ ਰਾਗੁ ਪਹਰੇ 5. 2—76

ਸਿਦਕੁ ਸਬੂਰੀ[11] ਸਾਦਿਕਾ[12] ਸਬਰੁ ਤੋਸਾ[13] ਮਲਾਇਕਾਂ[14] ॥

---

1. ਜਲ
2. ਚੰਦਨ ।
3. ਰਮਣ ਕੀਤਾ ।
4. ਰਸਿਕ ।
5. ਇੰਦ੍ਰਿਆਂ ਨੂੰ ਰੋਕ ਕੇ ਰਖਣ ਦੀ ਕ੍ਰਿਆ ।
6. ਉਸਦਾ (ਕੀ ਫਾਇਦਾ ਹੈ) ।
7. ਬੀਜੇਗਾ ।
8. ਵਢੇਗਾ ।
9. ਹੇ ਇਸਤ੍ਰੀ ।
10. ਪੋਹਣਾ ।
11. ਸਬਰ ।
12. ਸਿਦਕ ਵਾਲਿਆਂ ਕੋਲ ।
13. ਖਰਚ ।
14. ਦੇਵਤੇ ਪੁਰਸ਼ਾਂ ਪਾਸ ਹੈ ।

ਦੀਦਾਰੁ ਪੂਰੇ ਪਾਇਸਾ ਥਾਊ ਨਾਹੀ ਖਾਇਕਾ[1] ॥ ੨ ॥ ੨ ॥

(ਵਾਰ ਸਿਰੀ ਰਾਗੁ ਸਲੋਕ 2, ਪ:: 2—83

ਗਲੀ ਅਸੀ ਚੰਗੀਆ ਆਚਾਰੀ[2] ਬੁਰੀਆਹ ॥
ਮਨਹੁ ਕੁਸੁਧਾ[3] ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਿਹ ਤਿਨਾੜੀਆ[4] ਜੋ ਸੇਵਹਿ ਦਰੁ ਖੜੀਆਹ ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥ 2 ॥ 4 ॥

(ਵਾਰ ਸਿਰੀ ਰਾਗੁ ਸਲੋਕ 2, ਪ: 7—85

ਸਚੁ ਸੰਜਮੁ ਕਰਣੀ ਕਾਰਾਂ[5] ਨਾਵਣੁ ਜਪੇਹੀ ॥
ਨਾਨਕ ਅਗੈ ਉਤਮ ਸੇਈ ਜਿ ਪਾਪਾਂ ਪਦਿ[6] ਨ ਦੇਹੀ ॥ ੧ ॥ ੬ ॥

(ਵਾਰ ਸਿਰੀ ਰਾਗੁ ਸਲੋਕ ਪ : 20—91

ਨਿਰਗੁਣ ਰਾਮੁ ਗੁਣਹ ਵਸਿ ਹੋਇ ॥.ਆਪੁ ਨਿਵਾਰਿ ਬੀਚਾਰੇ ਸੋਇ ॥੧॥ ਰਹਾਉ॥

... ... ... ... ... ... ...

ਨਦਰਿ ਕਰੇ ਤਾਂ ਮੇਲਿ ਮਿਲਾਏ ॥ ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ ॥
ਗੁਰਮੁਖਿ ਨਾਮੁ ਪਦਾਰਥੁ ਪਾਏ ॥ ੬ ॥

(ਗਉੜੀ ਗੁਆਰੇਰੀ ਅਸਟ 1, 6, 3--222

ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ[7] ਜਾਇ ॥ ੧ ॥

... ... ... ... ... ... ...

ਕਰਣੀ ਕਾਮਣ[8] ਜੇ ਥੀਐ ਜੇ ਮਨੁ ਧਾਗਾ ਹੋਇ ॥
ਮਾਣਕੁ[9] ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ॥ 2 ॥

ਵਡਹੰਸ, ਪਦੇ, 2. 2—557

---

1. ਗੱਪਾਂ ਜਾਂ ਗੱਲਾਂ ਮਾਰਨ ਵਾਲਿਆਂ ਦੀ ।
2. ਵਰਤਾਰੇ ਵਿਚ ।
3. ਖੋਟਿਆਂ ।
4. ਉਨ੍ਹਾਂ ਦੀਆਂ ।
5. ਲਕੀਰਾਂ
6. ਸਿਖਿਆ, ਨਸੀਹਤਾਂ ।
7. ਭੋਗਣ ਲਈ ।:
8. ਪਤੀ ਨੂੰ ਵਸ ਕਰਨ ਵਾਲੇ ਜਾਦੂ-ਟੂਣੇ ।
9. ਹੀਰਾ, ਰਤਨ ।

ਨਾਨਕ ਅਉਗੁਨ ਜੇਤੜੇ ਤੇਤੇ ਗਲੀ[1] ਜੰਜੀਰ ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥
ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥ ੪ ॥ ੧ ॥

(ਰਾਗੁ ਸੋਰਠਿ 41—595

ਗੁਣਾ ਕਾ ਹੋਵੈ ਵਾਸੁਲਾ[5] ਕਢਿ ਵਾਸੁ ਲਈਜੈ ॥
ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥
ਪਹਿਰੇ ਪਟੰਬਰ[4] ਕਰਿ ਅਡੰਬਰ[5] ਆਪਣਾ ਪਿੜੁ[6] ਮਲੀਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ[7] ਅੰਮ੍ਰਿਤੁ ਪੀਜੈ ॥
ਗੁਣ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥ ੩ ॥

(ਰਾਗੁ ਸੂਹੀ (ਛੰਦ) 3, 1, 4—765

ਕਾਮੁ ਕ੍ਰੋਧੁ ਪਰਹਰੁ[8] ਪਰਨਿੰਦਾ ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ[9] ॥
ਭ੍ਰਮ ਕਾ ਸੰਗਲ ਤੋੜਿ ਨਿਰਾਲਾ[10] ਹਰਿ ਅੰਤਰਿ ਹਰਿਰਸੁ ਪਾਇਆ ॥ ੧ ॥

ਰਾਗੁ ਮਾਰੂ (ਸੋਹਲੇ) 1. 21—1041

ਮਹਲ[11] ਕੁਚਜੀ ਮੜਵੜੀ[12] ਕਾਲੀ ਮਨਹੁ ਕਸੁਧ ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ[13] ॥ ੧ ॥ ੩ ॥
ਸਾਚੁ ਸੀਲ[14] ਸਚੁ ਸੰਜਮੀ ਸਾ ਪੂਰੀ ਪਰਵਾਰਿ ॥
ਨਾਨਕ ਅਹਿਨਿਸਿ[15] ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥ ੨ ॥ ੪ ॥

(ਵਾਰ ਮਾਰੂ ਸਲੋਕ 2: ਪ: 5—1088

---

1. ਗਲ ਵਿਚ ।
2. ਨਿਗੁਰੇ ।
3. ਖੁਸ਼ਬੂਦਾਰ ਚੀਜ਼ਾਂ ਦਾ ਡੱਬਾ,
4. ਰੇਸ਼ਮੀ ਬਸਤ੍ਰ ।
5. ਮੱਜ-ਧੱਜ (ਗੁਣਾ ਰੂਪ)
6. ਖੇਡ ਦਾ ਮੈਦਾਨ,
7. ਹੱਥਾਂ ਨਾਲ ਹਿਲਾ ਕੇ ।
8. ਛੱਡ ਦਿਓ ।
9. ਨਿਸਚਿੰਤ ।
10. ਨਿਰਲੇਪ ।
11. ਇਸਤ੍ਰੀ ।
12. ਸ਼ਨਮਾਨ ਵਿਚ ਨਿਵਾਸ ਕਰਨ ਵਾਲੀ, ਚੁੜੇਲ ।
13. ਇਸਤ੍ਰੀ ।
14. ਸ਼ੀਲ, ਆਚਰਨ ।
15. ਦਿਨ ਰਾਤ ।

# ਸਦਾਚਾਰਕ ਵਿਹਾਰ

ਹੰਸੁ[1] ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ[2] ॥
ਪਵਹਿ ਦਝਹਿ[3] ਨਾਨਕਾ ਤਰੀਐ ਕਰਮੀ[4] ਲਗਿ ॥ ੨ ॥ ੩੯੫
(ਵਾਰ ਮਾਝ ਸਲੋਕ 2, ਪ: 20—147

ਜਗੁ ਬੰਦੀ ਮੁਕਤੇ ਹਉ ਮਾਰੀ[5] ॥ ਜਗਿ ਗਿਆਨੀ ਵਿਰਲਾ ਆਚਾਰੀ ॥
ਜਗਿ ਪੰਡਿਤੁ ਵਿਰਲਾ ਵੀਚਾਰੀ ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ ॥੬॥
(ਆਸਾ ਅਸ਼ਟ 6. 3—412

ਲਾਲਚ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥
ਸਾਚੌ ਸਾਹਿਬ ਮਨਿ ਵਸੈ ਹਉਮੈ ਬਿਖੁ ਮਾਰੀ ॥ ੫ ॥
ਦੁਬਿਧਾ ਛੋਡਿ ਕੁਵਾਟੜੀ[6] ਮੂਸਹੁ ਗੇ[7] ਭਾਈ ॥
ਅਹਿਨਿਸਿ[8] ਨਾਮੁ ਸਲਾਹੀਐ ਸਤਿਗੁਰ ਸਰਣਾਈ ॥ ੬ ॥
ਆਸਾ ਅਸਟ 5, 6. 15—419

ਸਤੁ ਸੰਤੋਖੁ ਕਰਿ ਭਾਉ ਤੋਸਾ[9] ਹਰਿ ਨਾਮੁ ਸੇਇ[10] ॥
ਮਨਹੁ ਛੋਡਿ ਵਿਕਾਰ ਸ਼ਚਾ ਸਚੁ ਦੇਇ ॥ 4 ॥
(ਆਸਾ ਅਸਟ 5. 21—422

ਗੁਰ ਸਾਗਰੋ ਰਤਨਾਗਰੁ[11] ਤਿਤੁ ਰਤਨ ਘਣੇਰੇ ਰਾਮ ॥
ਕਰਿ[12] ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ ॥
ਨਿਰਮਲ ਜਲਿ ਨਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ ॥
ਕਾਮ ਕਰੋਧ ਕਪਟੁ ਬਿਖਿਆ ਤਜਿ ਸਚੁ ਨਾਮ ਉਰਿਧਾਰੇ[13] ॥
ਹਉਮੈ ਲੋਭ ਲਹਿਰ ਲਬ ਥਾਕੇ ਪਾਏ ਦੀਨ ਦਇਆਲਾ ॥
ਨਾਨਕ ਗੁਰ ਸਮਾਨਿ ਤੀਰਥ ਨਹੀਂ ਕੋਈ ਸਾਚੇ ਗੁਰ ਗੋਪਾਲਾ ॥ ੬ ॥
(ਆਸਾ ਛੰਤ, 3 : 2 —437

---

1. ਹਿੰਸਾ ਅਤੇ ਮੋਹ
2. ਅਗਨੀ ਦੀਆਂ ।
3. ਸੜ ਬਲ ਜਾਵੇ ।
4. ਚਰਨਾ ਨਾਲ ।
5. ਆਜ਼ਾਦ ਉਹ ਹਨ ਜਿਨ੍ਹਾਂ ਨੇ ਹਉਮੈ ਮਾਰ ਲਈ ਹੈ ।
6. ਕੁਰਾਹ, ਮਾੜਾ ਰਸਤਾ,
7. ਲੁਟੇ ਜਾਉਗੇ ।
8. ਦਿੱਨ ਰਾਤ ।
9. ਸਫਰ ਖਰਚ ।
10. ਓਹੀ ।
11. ਰਤਨਾ ਦੀ ਖਾਨ ।
12. ਸਤਾਂ ਸਮੁੰਦ੍ਰਾਂ ਦਾ ਦਾਨ ਇਸ਼ਨਾਨ ਕਰਕੇ ।
13. ਹਿਰਦੇ ਵਿੱਚ ਧਾਰਨ ਕਰੇ ।

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥
ਫਿਕਾ ਦਰਗਹ ਸੁਟੀਐ ਮੁਹਿ ਥੁਕਾ ਫਿਕੇ ਪਾਇ ॥
ਫਿਕਾ ਮੂਰਖੁ ਆਖੀਐ ਪਾਣਾ[1] ਲਹੈ ਸਜਾਇ ॥ ੧ ॥ ੪੨ ॥

(ਆਸਾ ਦੀ ਵਾਰ ਸਲੋਕ 1, ਪ: 20—474

ਜੋ ਰਤੇ ਸਹਿ ਆਪਣੇ ਤਿਨੁ ਭਾਵੈ ਸਭੁ ਕੋਇ ॥ ੧ ॥

(ਰਾਗੁ ਵਡਹੰਸੁ 1.1—557

ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾ ਚਾਰੀ[2] ॥
ਤੰਤੈ[3] ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥ ੫ ॥ ੬ ॥

(ਰਾਗ ਸੋਰਠਿ 5.6—597

ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥
ਸਰ[4] ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ[5] ਬੁਡਾਹੀ ਜੀਉ ॥ ੨ ॥
ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ[6] ਤਾਹੀ ਜੀਉ ॥ ੩ ॥
ਪਰਹਰਿ[7] ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥
ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ ॥ ੪॥੯॥

(ਰਾਗੁ ਸੋਰਠਿ 4.9—598

ਗਾਛਹੁ[8] ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ[9] ਸਚੁ[10] ਦੋਤੁ ਸਵਾਰਿ ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ[12] ਬਿਖੁ ਤਿਆਸ ਨਿਵਾਰਿ ॥੭॥
ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥
ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥ ਤੇਰੇ ਨਾਮਿ ਸੰਤੋਖ[13] ਕਿਰਪਾ ਧਾਰਿ॥੮॥੧॥

(ਰਾਗੁ ਬਸੰਤ ਅਸਟ 8.1—1187

---

1. ਜੁਤੀਆਂ ਦੀ (ਮਾਰ)।
2. ਸੁਚੇ ਆਚਾਰ ਵਾਲਾ।
3. ਆਤਮਾਂ ਨੂੰ।
4. ਮਾੜੇ ਚੰਗੇ ਦੀ ਖਬਰ।
5. ਚਿੱਕੜ ਵਿਚ ਡੁਬਦਾ ਹੈ।
6. ਮੁਕਤੀ, ਸ਼ੁੱਧੀ।
7. ਛੱਡ ਦਿਓ।
8. ਚਲੀਆਂ ਜਾਉ।
9. ਜਪੋ।
10. ਪ੍ਰਭਾਤ ਵੇਲੇ ਸਾਵਧਾਨ ਹੋਕੇ।
11. ਪ੍ਰਿਯ, ਪ੍ਰੀਤਮ।
12. ਵਿਸ਼ਿਆਂ ਦੀ ਤ੍ਰਿਸ਼ਨਾ (ਪਿਆਸ) ਦੂਰ ਕਰ ਕੇ।
13. ਸੰਤੁਸ਼ਟ ਹੋਏ।

# ਨਿਰਮਾਣਤਾ

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ[1] ਤਿਥੈ ਨਦਰਿ ਤੇਰੀ ਬਖਸੀਸ ॥ ੪ ॥ ੩ ॥

(ਸਿਰੀ ਰਾਗੁ 4.3—15

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ੫ ॥
ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ[2] ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥ ੬ ॥ ੫ ॥ ੧੭ ॥

(ਗਉੜੀ ਚੇਤੀ 6.5.17—156

ਹਉ ਢਾਢੀ ਵੇਕਾਰੁ ਕਾਰੈ ਲਾਇਆ ॥
ਰਾਤਿ ਦਿਹੈ ਕੈ ਵਾਰ[3] ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ[4] ਸਬਦੁ ਵਜਾਇਆ ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥ ੨੭ ॥

(ਵਾਰ ਮਾਝ ਪ: 27—156

ਮਾਣਸ ਮੂਰਤਿ ਨਾਨਕੁ ਨਾਮੁ ॥ ਕਰਣੀ ਕੁਤਾ ਦਰਿ ਫੁਰਮਾਨੁ[5] ॥
ਗੁਰ ਪਰਸਾਦਿ ਜਾਣੈ ਮਿਹਮਾਨੁ ॥ ਤਾ ਕਿਛੁ ਦਰਗਾਹ ਪਾਵੈ ਮਾਨੁ ॥ ੪ ॥ ੪ ॥

(ਰਾਗੁ ਆਸਾ 4.4—349

ਮੈ ਓਲ੍ਹਗੀਆ[6] ਓਲ੍ਹਗੀ ਹਮ ਛੋਰੂ[7] ਥਾਰੇ ॥
ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ ॥ ੧ ॥ ਰਹਾਉ ॥

(ਰਾਗੁ ਆਸਾ ਅਸਟ 1.19—421

ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚ ਸਦਾਈਐ ॥

(ਆਸਾ ਦੀ ਵਾਰ ਪ: 5—465

---

1. ਸੰਭਾਲ ਹੁੰਦੀ ਹੈ ।
2. ਛੁਰੀ ।
3. ਵਾਰ (ਆਦਿ ਕਾਵਿ ਰੂਪਾਂ ਵਿਚ ਯਸ਼ ਕਰਨਾ ।
4. ਪ੍ਰਸੰਸਾ ।
5. ਹੁਕਮ
6. ਕਾਮੀਆਂ ਦਾ ਕਾਮੀ, ਦਾਸਨ ਦਾਸਾ ।
7. ਛੋਰਾ, ਦਾਸ, ।

ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥
(ਆਸਾ ਦੀ ਵਾਰ ਪ: 9—468

ਸਿੰਮਲ ਰੁਖੁ ਸਰਾਇਰਾ[1] ਅਤਿ ਦੀਰਘ ਅਤਿ ਮੁਚੁ[2] ॥
ਓਇ[3] ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥
ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥
ਧਰਿ ਤਾਰਾਜੂ[4] ਤੋਲੀਐ ਨਿਵੈ ਸੁ ਗਉਰਾ[5] ਹੋਇ ॥
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ[7] ਜਾਹਿ ॥ ੧ ॥ ੨੭ ॥
(ਆਸਾ ਦੀ ਵਾਰ ਸਲੋਕ । ਪ: 14—470

ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥
ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥ ੧ ॥
ਕਰਤਾ ਤੂ ਮੈ ਮਾਣੁ ਨਿਮਾਣੇ ॥
ਮਾਣ ਮਹਤੁ[8] ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ ਰਹਾਉ ॥
ਤੂ ਪੂਰਾ ਹਮ ਊਰੇ[9] ਹੋਛੇ ਤੂ ਗਉਰਾ[10] ਹਮ ਹਉਰੇ ॥
ਤੁਝ ਹੀ ਮਨ ਰਾਤੇ ਅਹਿਨਿਸਿ[11] ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥ ੨ ॥
(ਰਾਗ ਸੋਰਠਿ 1, 2. 5—596

ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥
ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ ॥ ੮ ॥ ੨ ॥ ੧੦
(ਮਾਰੂ ਕਾਫੀ 2. 10—1016

ਸਿਰੁ ਨਾਨਕ ਲੋਕਾ ਪਾਵ[12] ਹੈ ॥
ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥
(ਰਾਗ ਬਸੰਤ 4. 2—1168

ਜਾਤਿ ਕੁਲੀਨੁ[13] ਸੇਵਕੁ ਜੇ ਹੋਇ ॥ ਤਾਕਾ ਕਹਣਾ ਕਰਹੁ ਨ ਕੋਇ ॥
ਵਿਚਿ ਸਨਾਤੀ[14] ਸੇਵਕੁ ਹੋਇ ॥ ਨਾਨਕ ਪਣੀਆ[15] ਪਹਿਰੈ ਸੋਇ ॥੪॥੧॥੬॥
(ਰਾਗੁ ਮਲਾਰ 4. 1. 6—1250

---

1. ਸਰ (ਤੀਰ ਵਰਗਾ ਸਿੱਧਾ)
2. ਮੋਟਾ ।
3. ਉਹ (ਪੰਛੀ) ।
4. ਤਕੜੀ ।
5. ਭਾਰਾ ।
6. ਪਸ਼ੂਆ (ਮਿਰਗਾਂ) ਦਾ ਹਤਿਆਰਾ ।
7. ਅਸ਼ੁੱਧ ।
8. ਮਹੱਤਵ, ਵਡਿਆਈ ।
9. ਊਣੇ ।
10. ਗੰਭੀਰ, ਭਾਰਾ ।
11. ਦਿਨ ਰਾਤ ।
12. ਪੈਰਾਂ ਵਿਚ ।
13. ਚੰਗੀ ਕੁਲ ਦਾ ।
14. ਛੋਟੀ ਜਾਤ ।
15. ਜੁਤੀਆਂ ।

ਸਉ ਮਣੁ[1] ਹਸਤੀ[2] ਘਿਉ ਗੁੜ ਖਾਵੈ ਪੰਜਿ ਸੈ ਦਾਣਾ ਖਾਇ ॥
ਡਕੈ[3] ਫੂਕੈ ਖੇਹ ਉਡਾਵੈ[4] ਸਾਹਿ ਗਇਐ ਪਛੁਤਾਇ ॥
ਅੰਧੀ ਫੂਕਿ[5] ਮੁਈ ਦੇਵਾਨੀ ॥ ਖਸਮਿ[6] ਮਿਟੀ ਫਿਰਿ ਭਾਨੀ ॥
ਅਧੁ ਗੁਲ੍ਹਾ[7] ਚਿੜੀ ਕਾ ਚੁਗਣੁ ਗੈਣਿ[8] ਚੜੀ ਬਿਲਲਾਇ ॥
ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ ॥
ਸਕਤਾ ਸੀਹੁ[9] ਮਾਰੇ ਸੈ ਮਿਰਿਆ[10] ਸਭ ਪਿਛੈ ਪੈ ਖਾਇ ॥
ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥
ਅੰਧਾ ਕਿਸ ਨੋ ਬੁਕਿ[11] ਸੁਣਾਵੈ ਖਸਮੈ ਮੂਲਿ ਨ ਭਾਵੈ ॥
ਅਕ ਸਿਉ ਪ੍ਰੀਤਿ ਕਰੇ ਅਕ ਤਿਡਾ[12] ਅਕ ਡਾਲੀ ਬਹਿ ਖਾਇ ॥
ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ ॥
ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ ॥
ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ ॥
ਮਖੀ ਮਿਠੈ ਮਰਣਾ ॥
ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ[13] ਤਰਣਾ ॥ ੨ ॥ ੬ ॥

(ਵਾਰ ਮਲਾਰ, ਸਲੋਕ 2 ਪਉੜੀ 9—1286

ਮਨ ਜੁਆਨਾ[14] ਤੂ ਕੁਦਰਤੀ ਆਇਆ ॥
ਸਗ[15] ਨਾਨਕ[16] ਦੀਬਾਨ ਮਸਤਾਨਾ ਨਿਤ ਚੜੈ ਸਵਾਇਆ ॥
ਆਤਸ[17] ਦੁਨੀਆ ਖੁਨਕ[18] ਨਾਮ ਖੁਦਾਇਆ ॥ ੨ ॥

(ਵਾਰ ਮਲਾਰ, ਸਲੋਕ ੨, ਪਉੜੀ 27—1291

ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ ॥
ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਇ ਖੁਆਰ ॥ ੪ ॥ ੨ ॥

---

1. ਉਨੀਂ ਦਿਨੀਂ ਮਣ ਛੋਟਾ ਹੁੰਦਾ ਸੀ ।
2. ਹਾਥੀ ।
3. ਡਕਾਰ ਮਾਰਦਾ ਹੈ ।
4. ਸੁਆਸ ਨਿਕਲਣ ਤੇ ।
5. ਅਹੰਕਾਰ ਵਿਚ ।
6. ਖਸਮ ਵਿਚ ਮਿਟੀ (ਸਮਾਈ) ।
7. ਦਾਣੇ ਦੀ ਗੁਲੀ ।
8. ਆਕਾਸ਼ ।
9. ਸ਼ੇਰ ।
10. ਮਿਰਗਾਂ ਨੂੰ ।
11. ਗਰਜ ਕੇ ।
12. ਅੱਕ ਦਾ ਮਕੋੜਾ ।
14. ਸੰਸਾਰ ਸਾਗਰ ।
14. ਤਾਕਤਵਰ ।
15. ਕੁਤਾ ।
16. ਨਾਨਕ ਦੇ ਦਰ ਦਾ ।
17. ਅੱਗ ।
18. ਠੰਢਾ ।

ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥
ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ[1] ਨਾਮੁ ਵਖਾਣਾ ॥
ਬਾਬਾ ਮੂਰਖੁ ਹਾ ਨਾਵੈ ਬਲ ਜਾਉ ॥
ਤੂ ਕਰਤਾ ਤੂ ਦਾਨਾ[2] ਬੀਨਾ ਤੇਰੈ ਨਾਮਿ ਤਰਾਉ ॥ ੧ ॥ ਰਹਾਉ ॥
ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥
ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥ ੨ ॥

(ਰਾਗੁ ਮਾਰੂ ਆਸਾ 1, 2, 11—1015

1. ਹਰ ਰੋਜ਼ ।

2. ਜਾਣਨ ਵਾਲਾ ਤੇ ਵੇਖਣ ਵਾਲਾ ।

# ਮਾਨਵ–ਸੇਵਾ

ਇਤੁ ਤਨਿ ਲਾਗੈ ਬਾਣੀਆ ॥
ਸੁਖੁ ਹੋਵੈ ਸੇਵ ਕਮਾਣੀਆ ॥
ਸਭ ਦੁਨੀਆ ਆਵਣ ਜਾਣੀਆ ॥ ੩ ॥
ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥ ੪ ॥ ੩੩ ॥

ਸਿਰੀ ਰਾਗੁ ਅਸ਼ਟ—26

ਸਚੁ ਕਰਣੀ ਅਭਿਅੰਤਰਿ ਸੇਵਾ ॥
ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥

(ਗਉੜੀ ਅਸ਼ਟ 3. 8—224

ਸੇਵ ਕੀਤੀ ਸੰਤੋਖਈ ਜਿਨੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ[1] ਧਰਮੁ ਕਮਾਇਆ ॥
ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ।
ਤੂੰ ਬਖਸੀਸੀ ਅਗਲਾ[2] ਨਿਤ ਦੇਵਹਿ ਚੜਹਿ ਸਵਾਇਆ[3] ॥
ਵਡਿਆਈ ਵਡਾ ਪਾਇਆ ॥ ੭ ॥

(ਆਸਾ ਕੀ ਵਾਰ ਪਉੜੀ 7—466

ਸੇਵਾ ਸੁਰਤਿ ਰਹਸਿ[4] ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ ॥
ਖੋਜੀ ਉਪਜੈ ਬਾਦੀ[5] ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ ॥

(ਰਾਗੁ ਮਲਾਰ 3. 3—1255

ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥
ਦੂਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ ॥ ੪ ॥

(ਰਾਗੁ ਆਸਾ 4. 19—354

ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ ॥
ਤਾ ਕਉ ਬਿਘਨੁ ਨ ਲਾਗਈ ਚਲੈ ਹੁਕਮਿ ਰਜਾਈ ॥ ੩ ॥

(ਰਾਗ ਆਸਾ ਅਸ਼ਟ 3. 20—421

ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥ ੨ ॥

(ਰਾਗੁ ਮਾਰੂ 2. 10—992

---

1. ਚੰਗਾ ਕੰਮ ।
2. ਬਹੁਤਾ ।
3. ਵਧੀਕ ।
4. ਪ੍ਰਸੰਨਤਾ ਸਹਿਤ ।
5. ਬਹਿਸ ਕਰਨ ਵਾਲਾ ।

# ਪ੍ਰਭੂ—ਪ੍ਰੇਮ

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ[1] ਨ ਕੀਜੈ ॥ ੨੦ ॥

(ਸਲੋਕ ਵਾਰਾਂ ਤੋਂ ਵਧੀਕ, 20—1412

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ[2] ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ[3] ॥
ਜਲ ਮਹਿ ਜੀਅ ਉਪਾਇਕੈ ਬਿਨੁ ਜਲ ਮਰਣੁ ਤਿਨੇਹਿ ॥ ੧ ॥
ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥
ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥ ੧ ॥ ਰਹਾਉ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ[4] ॥
ਜਿਉ ਅਧਿਕਉ[5] ਤਿਉ ਸੁਖੁ ਘਣੋ ਮਨਿ ਤਨਿ ਸ਼ਾਂਤਿ ਸਰੀਰ ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ[6] ਪੀਰ ॥ ੨ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥
ਸਰ[7] ਭਰਿ ਥਲ ਹਰਿਆਵਲੇ ਇਕ ਬੂੰਦ ਨ ਪਵਈ ਕੇਹ[8] ॥
ਕਰਮਿ[9] ਮਿਲੈ ਸੋ ਪਾਇਐ ਕਿਰਤੁ ਪਇਆ ਸਿਰਿ ਦੇਹ ॥ ੩ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ[10] ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥
ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥ ੪ ॥

(ਸਿਰੀ ਰਾਗੁ ਅਸ਼ਟ 3, 11—59

ਪ੍ਰੇਮ ਪਦਾਰਥ ਪਾਈਐ ਗੁਰਮੁਖਿ ਤਤੁ ਵੀਚਾਰੁ ॥
ਸਾਧਨ[11] ਆਪ ਗਵਾਇਆ ਗੁਰ ਕੈ ਸ਼ਬਦਿ ਸੀਗਾਰੁ ॥
ਘਰ ਹੀ ਸੋ ਪਿਰੁ ਪਾਇਆ ਗੁਰਕੈ ਹੇਤਿ ਅਪਾਰੁ ॥ ੫ ॥

(ਸਿਰੀ ਰਾਗੁ ਅਸ਼ਟ 5. 12—61

ਮੋਰੀ ਰੁਣ ਝੁਣ[12] ਲਾਇਆ ਭੈਣੇ ਸਾਵਣ ਆਇਆ ॥
ਤੇਰੇ ਮੁੰਧੇ[13] ਕਟਾਰੇ[14] ਜੇਵਡਾ[15] ਤਿਨਿ ਲੋਭੀ ਲੋਭ ਲੁਭਾਇਆ ॥

---

1. ਸੰਕੋਚ ।
2. ਕਵਲ ਦਾ ਫੁਲ ।
3. ਪ੍ਰੇਮ ਵਿਚ ।
4. ਜਲ, ਪਾਣੀ ।
5. ਬਹੁਤਾ ਹੁੰਦਾ ਹੈ ।
6. ਅੰਦਰਲੀ, ਮਨ ਦੀ ।
7. ਸਰੋਵਰ ।
8. ਕਿਉਂ, ਉਸ ਨੂੰ ਕੀ !
9. ਭਾਗਾਂ ਅਨੁਸਾਰ ।
10. ਸੂਰਜ ।
11. ਉਹ ਇਸਤ੍ਰੀ ।
12. ਆਨੰਦ ਦੀ ਧੁਨੀ ।
13. ਇਸਤ੍ਰੀ ।
14. ਕਟਾਖਸ਼ ।
15. ਜੇਵੜਾ, ਹੱਸਾ, ਬੰਧਨ ।

ਤੇਰੇ ਦਰਸ਼ਨ ਵਿਟਹੁ[1] ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥
ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣ ਬਾਹੀ ਸਣੁ ਬਾਹਾ ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ[3] ॥
ਨਾ ਮਨੀਆਰੁ[4] ਨ ਚੂੜੀਆ ਨਾ ਸੇ ਵੰਗੜੀ ਆਹਾ[5] ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥
ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ[6] ਕੈ ਦਰਿ ਜਾਵਾ ॥
ਅੰਮਾਲੀ[7] ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥
ਮਾਠਿ[8] ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ ॥
ਅਗੈ ਗਈ ਨ ਮੰਨੀਆ ਮਰਉ[9] ਵਿਸੂਰਿ ਵਿਸੂਰੇ ॥
ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ[10] ਪੰਖੇਰੂ ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥
ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥
ਆਇ ਨ ਸਕਾ ਤੁਝ ਕਨਿ[11] ਪਿਆਰੇ ਭੇਜਿ ਨ ਸਕਾ ਕੋਇ ॥
ਆਉ ਸੁਭਾਗੀ ਨੀਦੜੀਏ ਮਤ ਸਹੁ ਦੇਖਾ ਸੋਇ ॥
ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥
ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ[12] ॥

(ਰਾਗੁ ਵਡਹੰਸੁ 1. 3—557

ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ ॥
ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ ॥ ੨ ॥ ੩ ॥

(ਵਾਰ ਵਡਹੰਸ ਸਲੋਕ 2, ਪ: 20—594

ਜਿਨ ਕਉ ਭਾਂਡੈ[13] ਭਾਉ ਤਿਨਾ ਸਵਾਰਸੀ ॥
[14]ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥
ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥

(ਰਾਗ ਸੂਹੀ 1. 5—729

---

1. ਵਾਰਨੇ ਜਾਵਾਂ ।
2. ਸਮੇਤ ।
3. ਦੂਜੀਆਂ ਨਾਲ ।
4. ਚੂੜੀਆਂ ਚਾੜ੍ਹਨ ਵਾਲਾ ।
5. ਵੰਗਾ ।
6. ਸੜੀ ਹੋਈ ।
7. ਹੇ ਸਖੀ ।
8. ਸੰਵਾਰ ਕੇ, ਬਿਠਾ ਕੇ
9. ਝੁਰ-ਝੁਰ ਕੇ, ਦੁਖ-ਦੁਖ ਕੇ ।
10. ਜੰਗਲ ਦੇ ।
11. ਤਰਫ, ਵਲ ।
12. ਬੇਗਾਨਾ, ਹੋਰਨਾਂ ਦਾ ।
13. (ਸਰੀਰ) ਮਨ ਵਿਚ ।
14. (ਉਨ੍ਹਾਂ ਦੇ) ਸੁਖ ਵਧਣਗੇ ।
15. ਸੰਸਾ ।
16. ਜ਼ਰੂਰ, ਅਵਸ ।

ਸੂਹਾ ਰੰਗੁ ਸੁਪਨੈ ਨਿਸੀ[1] ਬਿਨੁ ਤਾਗੇ ਗਲਿ ਹਾਰੁ ॥
ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬਿਚਾਰੁ ॥
ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ[2] ॥

(ਵਾਰ ਸੂਹੀ ਸਲੋਕ 2, ਪ: 4—784

ਜਿਨੀ ਨ ਪਾਇਓ ਪ੍ਰੇਮ ਰਸੁ ਕੰਤੁ ਨ ਪਾਇਓ ਸਾਉ[3] ॥
ਸੁੰਞੇ ਘਰ ਕਾ ਪਾਹੁਣਾ[4] ਜਿਉ ਆਇਆ ਤਿਉ ਜਾਉ ॥

(ਵਾਰ ਸੂਹੀ ਸਲੋਕ ੨, ਪ: 4—790

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ[5] ॥
ਕੋਇ ਆਖੈ ਆਦਮੀ ਨਾਨਕੁ ਵੇਚਾਰਾ ॥ ੧ ॥
ਭਇਆ ਦਿਵਾਨਾ ਸਾਹ[6] ਕਾ ਨਾਨਕੁ ਬਉਰਾਨਾ[7] ॥
ਹਉ ਹਰਿ ਬਿਨੁ ਅਵਰੁ ਨ ਜਾਨਾ ॥ ੧ ॥ ਰਹਾਉ ॥
ਹਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥
ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥ ੨ ॥
ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ[8] ॥ ੩ ॥
ਤਓ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥
ਮੰਦਾ ਜਾਣੈ ਆਪ ਕਉ ਅਵਰ ਭਲਾ ਸੰਸਾਰੁ ॥ ੪ ॥ ੭ ॥

(ਰਾਗੁ ਮਾਰੂ 4. 7—991

ਜਾਂ ਹਉ ਤੇਰਾ ਤਾਂ ਸਭ ਕਿਛੁ ਮੇਰਾ ਨਾਹੀ ਤੂ ਹੋਵਹਿ ॥
ਆਪੇ ਸਕਤਾ[9] ਆਪੇ ਸੁਰਤਾ ਸਕਤੀ ਜਗਤੁ ਪਰੋਵਹਿ ॥
ਆਪੇ ਭੇਜੇ ਆਪੇ ਸਦੇ ਰਚਨਾ ਰਚਿ ਵੇਖੈ[10] ॥
ਨਾਨਕ ਸਚਾ ਸਚੀ ਨਾਂਈ[11] ਸਚੁ ਪਵੈ ਧੁਰਿ ਲੇਖੈ ॥ 2 ॥ 20 ॥

(ਵਾਰ ਸਾਰੰਗ 6. 2 ਪ: 13—1242

---

1. ਰਾਤ੍ਰ ।
2. ਸੁਆਹ ।
3. ਸੁਆਦ ।
4. ਪ੍ਰਾਹੁਣਾ ।
5. ਜਿਸ ਨੂੰ ਭੂਤ ਚਿੰਬੜੇ ਹੋਏ ਹੋਣ ।
6. ਮਾਲਕ, ਪਰਮਾਤਮਾ ।
7. ਮਤਵਾਲਾ ।
8. ਕਾਹਦੀ ।
9. ਬਲ ਵਾਲਾ ।
10. ਗਿਆਤ ਵਾਲਾ, ਗਿਆਨਵਾਨ ।
11. ਵਡਿਆਈ ।

ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ[1] ਨੀਂਦ ਨ ਪਾਈ ॥
ਸੂਰੁ[2] ਚਰੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਈ ॥ ੧ ॥
ਪਿਰ ਭਾਵੈ ਪ੍ਰੇਮੁ ਸਖਾਈ[3] ॥
ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ ॥ ੧ ॥ ਰਹਾਉ ॥
ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ ॥
ਪ੍ਰੀਤਮ ਪ੍ਰੀਤਿ ਬਨੀ ਅਭ[4] ਐਸੀ ਜੋਤੀ ਜੋਤਿ ਮਿਲਾਈ ॥ ੨ ॥
ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ[5] ਬਿਲਪ ਕਰੈ ਬਿਲਲਾਈ ॥
ਘਨਹਰ[6] ਘੋਰ[7] ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ ॥ ੩ ॥
ਮੀਨ[8] ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ ॥
ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ ॥ ੪ ॥
(ਰਾਗੁ ਮਲਾਰ ਅਸਟ 1, 2, 3, 4, 7—1273

ਵੈਦ ਬੁਲਾਇਆ ਵੈਦਗੀ[10] ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦ ਨ ਜਾਣਈ ਕਰਕ[11] ਕਲੇਜੇ ਮਾਹਿ ॥ ੧ ॥ ੪ ॥
(ਵਾਰ ਮਲਾਰ, ਸਲੋਕ 1 ਪ: 3—1279

ਆਪਿ ਉਪਾਏ ਮੇਦਨੀ[12] ਆਪੇ ਕਰਦਾ ਸਾਰ ॥
ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰ ॥
ਸਤਿਗੁਰ ਤੇ ਭਉ ਉਪਜੈ ਪਾਈਐ ਮੋਖ ਦੁਆਰ ॥
ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
ਭੈ ਤੇ ਭੈਜਲੁ[13] ਲੰਘੀਐ ਗੁਰਮਤੀ ਵੀਚਾਰੁ ॥
ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰੁ ॥
ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ ॥
ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿਧਾਰ[14] ॥ ੨੨ ॥
(ਵਾਰ ਮਲਾਰ, ਪਉੜੀ 22—1283

ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ ॥
ਸਚ ਬਿਨੁ ਸਾਖੀ[15] ਮੂਲੋ[16] ਨ ਬਾਕੀ ॥
(ਸਲੋਕ ਵਾਰਾਂ ਤੋਂ ਵਧੀਕ 23—1412

1. ਪ੍ਰੇਮੀ।
2. ਸੂਰਜ।
3. ਸਹਾਇਕ।
4. ਮਨ ਦੇ ਅੰਦਰ।
5. ਪੁਕਾਰਦਾ ਹੈ।
6. ਬਦਲਾ।
7. ਗੱਜਦਾ ਹੈ।
8. ਮੱਛੀ।
9. ਪੂਰਬਲੇ ਕਰਮਾਂ ਅਨੁਸਾਰ।
10. ਇਲਾਜ ਲਈ।
11. ਪੀੜ।
12. ਸ੍ਰਿਸ਼ਟੀ।
13. ਸੰਸਾਰ ਸਾਗਰ।
14. ਹਿਰਦੇ ਵਿਚ।
15. ਗਵਾਹੀ।
16. ਸਭ ਕੁਝ ਤਬਾਹ ਕਰ ਦਿੰਦੀ ਹੈ।

ਪਬਰ[1] ਤੂੰ ਹਰੀਆਵਲਾ ਕਵਲਾ[2] ਕੰਚਨ ਵੰਨਿ ॥
ਕੈ[3] ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ[4] ਨਾਨਕ ਮੈ ਤਨਿ ਭੰਗੁ[5] ॥
ਜਾਣਾ[6] ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥
ਜਿਤੁ ਡਿਠੈ ਤਨੁ ਪਰਫੁੜੈ[7] ਚਵਗਣਿ[8] ਵੰਨੁ ॥ ੩੦ ॥

(ਸਲੋਕ ਵਾਰਾਂ ਤੋਂ ਵਧੀਕ, ੩੦—1412

ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥
ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਹੀ ॥

(ਸਲੋਕ ਵਾਰਾਂ ਤੋਂ ਵਧੀਕ, ੩੩—1412

---

1. ਹੇ ਕੰਵਲ ।
2. ਤੇਟਾ ਰੰਗ ਸੋਨੇ ਵਾਂਗ ਸੁੰਦਰ ਹੈ ।
3. ਕਿਸ ਦੋਸ਼ ਦੇ ਕਾਰਨ ਤੂੰ ਸੜਿਆ ਹੈਂ ।
4. ਸਰੀਰ ।
5. ਵਿਘਨ ।
6. ਇਸ ਤਰ੍ਹਾਂ ਲਗਦਾ ।
7. ਖਿੜਦਾ ਹੈ ।
8. ਚਾਰ ਗੁਣਾ ।

# ਹੁਕਮ (ਰਜ਼ਾ, ਕਮਾਨ, ਡਿਗਰੀ)

ਸੋਚੈ[1] ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
ਚੁਪੈ[2] ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ[3] ॥
ਭੁਖਿਆ ਭੁਖ ਨ ਉਤਰੀ[4] ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ[5] ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ ੧ ॥ (ਜਪੁਜੀ
ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਇ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ।
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ 2 ॥ (ਜਪੁਜੀ
ਹੁਕਮੀ[6] ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ[7] ਵੇਪਰਵਾਹੁ ॥ ੩ ॥ (ਜਪੁਜੀ
ਹੁਕਮੀ ਸਭੇ ਊਪਜਹਿ ਹੁਕਮਿ ਕਾਰ ਕਮਾਹਿ ॥
ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥
ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥ ੮ ॥ ੪ ॥
(ਸਿਰੀ ਰਾਗੁ 8. 4—56

ਹੁਕਮ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥
ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰ ਜੀਉ ॥ ੯ ॥
ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮ ਚੁਕਾਇਆ ।
ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥ ੧੦ ॥
(ਸਿਰੀ ਰਾਗੁ ਘਰ 3. 10. 1—72

ਹੁਕਮੁ ਪਛਾਣੈ ਸੁ ਹਰਿਗੁਣ ਵਖਾਣੈ ॥ ਗੁਰ ਕੈ ਸਬਦਿ ਨਾਮਿ ਨੀਸਾਣੈ[8] ॥
ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ ॥ ੩ ॥
(ਮਾਝ ਅਸ਼ਟ 3. 1. 7

---

1. ਸੋਚਣ ਦੇ ਨਾਲ ।
2. ਮੋਨ ਧਾਰਨ ਨਾਲ ।
3. ਇਕ ਤਾਰ ਜਾਂ ਨਿਰੰਤਰ ਸਮਾਧੀ ।
4. ਜੇ ਸਾਰੇ ਲੋਕਾਂ ਦਾ ਭਾਰ ਵੀ ਬੰਨ੍ਹ ਲਵਾਂ ।
5. ਪਰਦਾ, ਕੰਧ ।
6. ਪ੍ਰਸੰਨ ਹੋ ਰਿਹਾ ਹੈ ।
7. ਹੁਕਮ ਵਾਲਾ ।
8. ਪ੍ਰਗਟ ਕਰਦਾ ਹੈ ।

ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥
ਗੁਰਮਤੀ ਆਪੁ[1] ਗਵਾਇ ਸਚੁ ਪਛਾਣਿਆ ॥
ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ ॥
ਸਚਾ ਸਬਦੁ ਵੀਚਾਰਿ ਸਚਿ ਸਮਾਣਿਆ ॥

(ਵਾਰ ਮਾਝ, ਪਉੜੀ 13—144

ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥
ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ[3] ਮਰਹਿ ਅਫਾਰੀ[4] ॥

(ਮਾਰੂ ੨. 10—992

ਹੁਕਮੇ ਆਇਆ ਹੁਕਮਿ ਸਮਾਇਆ ॥ ਹੁਕਮੇ ਦੀਸੈ ਜਗਤੁ ਉਪਾਇਆ ॥
ਹੁਕਮੇ ਸੁਰਗੁ[5] ਮਛੁ ਪਇਆਲਾ ਹੁਕਮੇ ਕਲਾ ਰਹਾਇਦਾ[6] ॥ ੧੦ ॥
ਹੁਕਮੇ ਧਰਤੀ ਧਉਲ[7] ਸਿਰਿ ਭਾਰੰ ॥ ਹੁਕਮੇ ਪਉਣ ਪਾਣੀ ਗੈਣਾਰੰ[8] ॥
ਹੁਕਮੇ ਸਿਵ ਸਕਤੀ[9] ਘਰਿ ਵਾਸਾ ਹੁਕਮੇ ਖੇਲ ਖੇਲਾਇਦਾ ॥ ੧੧ ॥
ਹੁਕਮੇ ਆਡਾਣੇ[10] ਆਗਾਸੀ ॥ ਹੁਕਮੇ ਜਲ ਥਲ ਤ੍ਰਿਭਵਣ[11] ਵਾਸੀ ॥
ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥ ੧੨ ॥
ਹੁਕਮੇ ਉਪਾਏ ਦਸ ਅਉਤਾਰਾ ॥ ਦੇਵ ਦਾਨਵ ਅਗਣਤ ਅਪਾਰਾ ॥
ਮਾਨੈ ਹੁਕਮੁ ਸੁ ਦਰਗਹ ਪੈਝੈ[12] ਸਾਚਿ ਮਿਲਾਇ ਸਮਾਇਦਾ ॥ ੧੩ ॥
ਹੁਕਮੇ ਜੁਗ ਛਤੀਹ ਗੁਦਾਰੇ[13] ॥ ਹੁਕਮੇ ਸਿਧ ਸਾਧਿਕ ਵੀਚਾਰੇ ॥
ਆਪਿ ਨਾਥੁ ਨਥੀਂ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ ॥ ੧੪ ॥



(ਮਾਰੂ ਸੋਲਹ 10—14. 16—1037

---

1. ਆਪਾ—ਭਾਵ ।
2. ਚਿੰਨ੍ਹ, ਨਿਸ਼ਾਨ ।
3. ਹੁਕਮ-ਅਦੂਲੀ ਕਰਨ ਵਾਲੇ ।
4. ਆਫਰ ਕੇ, ਫੂਲ ਕੇ ।
5. ਸੁਅਰਗ, ਧਰਤੀ, ਪਾਤਾਲ
6. ਸ਼ਕਤੀ ।
7. ਬਲਦ ।
8. ਗਗਨ ।
9. ਮਾਇਆ ।
10. ਫੈਲਾਓ
11. ਤਿਨ ਲੋਕ
12. ਮਾਨ ਪਾਉਂਦਾ ਹੈ ।
13, ਗੁਜ਼ਾਰੇ ।

# ਭਾਣਾ

ਨਾਨਕ ਬੋਲਣੁ ਝਖਣਾਂ[1] ਦੁਖ ਛਡਿ ਮੰਗੀਅਹਿ ਸੁਖ ॥
ਸੁਖੁ ਦੁਖੁ ਦੁਇ ਦਰਿ ਕਪੜੇ ਪਹਿ ਰਹਿ ਜਾਇ ਮਨੁਖ ॥
ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥ ੨ ॥ ੨੪ ॥

(ਵਾਰ ਮਾਝ ਸਲੋਕ ੨, ਪ: 24—149

ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ[2] ਨ ਹੋਈ ॥

(ਆਸਾ ਕੀ ਵਾਰ, ਸਲੋਕ, 1, ਪ: 12—469

ਚਾਕੁਰ ਲਗੈ ਚਾਕਰੀ ਜੇ ਚਲੈ ਖਸਮੈ ਭਾਇ[3] ॥
ਹੁਰ ਮਤਿ[4] ਤਿਸਨੋ ਅਗਲੀ ਓਹੁ ਵਜਹੁ[5] ਭਿ ਦੂਣਾ ਖਾਇ ॥
ਖਸਮੈ ਕਰੇ ਬਰਾਬਰੀ ਫਿਰਿ ਗੈਰਤਿ[7] ਅੰਦਰਿ ਪਾਇ ॥
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ[8] ਖਾਇ ॥
ਜਿਸਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥
ਨਾਨਕ ਹੁਕਮੁ ਨ ਚਲਾਈ ਨਾਲਿ ਖਸਮ ਚਲੈ ਅਰਦਾਸਿ ॥

(ਆਸਾ ਦੀ ਵਾਰ ਪ: 22—474

---

1. ਵਿਅਰਥ ਬੋਲ ਬੋਲਣਾ ।
2. ਤਾਂ, ਤਦ ।
3. ਭਾਵ, ਪ੍ਰੇਮ ।
4. ਇਜ਼ਤ ।
5. ਬਹੁਤੀ
6. ਤਨਖਾਹ ।
7. ਸ਼ਰਮ, ਲੱਜਾ ।
8. ਜੁਤੀਆਂ ।

# ਸਿਖਿਆ ਬਨਾਮ ਅਮਲ

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ[1] ਭਰੀਅਹਿ ਸਾਥ ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ[2] ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ[3] ॥
ਪੜੀਐ ਜੇਤੀ ਅਰਜਾ[4] ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥ ੧ ॥੧੯ ॥

(ਆਸਾ ਕੀ ਵਾਰ, ਸਲੋਕ 1, ਪ: 9—467

ਲਿਖਿ ਲਿਖਿ ਪੜਿਆ ਤੇਤਾ ਕੜਿਆ[5] ॥

(ਆਸਾ ਕੀ ਵਾਰ, ਸਲੋਕ ੨, ਪ: 9—467

ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ[6] ਕਰੇ ਦੁਖੁ ਹੋਈ ॥
ਕਥਿ ਕਹਣੈ ਤੇ ਰਹੈ ਨ ਕੋਈ ॥ ਬਿਨੁ ਰਸ[7] ਰਾਤੇ ਮੁਕਤਿ ਨ ਹੋਈ ॥ ੨ ॥

(ਰਾਗੁ ਬਿਲਾਵਲੁ, ਅਸਟ ੨. 1—831

ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ ॥
ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ॥ ੪ ॥

(ਆਸਾ ਪਟੀ ੪—432

ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ ॥
ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ[8] ਨ ਹੋਈ ॥

(ਆਸਾ ਪਟੀ ੨—432

ਪਾਧਾ ਪੜਿਆ ਆਖੀਐ ਬਿਦਿਆ ਬਿਚਰੈ[9] ਸਹਜਿ ਸੁਭਾਇ ॥
ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ ॥
ਮਨਮੁਖੁ ਬਿਦਿਆ ਬਿਕ੍ਰਦਾ[10] ਬਿਖੁ ਖਟੇ ਬਿਖੁ ਖਾਇ ॥
ਮੂਰਖੁ ਸਬਦੁ ਨ ਚੀਨਈ[11] ਸੂਝ ਬੂਝ ਨਹ ਕਾਇ ॥ ੫੩ ॥
ਪਾਧਾ ਗੁਰਮੁਖਿ ਆਖੀਐ ਚਾਟੜਿਆ[12] ਮਤਿ ਦੇਇ ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ[13] ।
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ[14] ਜਿਸੁ ਰਾਮ ਨਾਮੁ ਗਲਿਹਾਰੁ ॥੫੪॥੧॥

(ਰਾਗੁ ਰਾਮਕਲੀ, ਦਖਣੀ ਓਅੰਕਾਰ 53,54—937—38

---

1. ਕਾਫਲੇ ਲਦ ਲਏ ।
2. ਟੋਏ ।
3. ਮਹੀਨੇ ।
4. ਉਮਰ ।
5. ਸੜਿਆ (ਹੰਕਾਰ ਵਿਚ)
6. ਵਿਅਰਥ ਵਾਦ-ਵਿਵਾਦ ।
7. ਪ੍ਰੇਮ-ਰਸ ।
8. ਭਾਗਾਂ ਦਾ ਲੇਖਾ ॥
9. ਵਰਤੇ, ਵਿਚਾਰੇ
10. ਵੇਚਦਾ ਹੈ ।
11. ਪਛਾਣਦਾ ।
12. ਵਿਦਿਆਰਥੀਆਂ ਜਗਿਆਸੂਆਂ
13. ਸ੍ਰੇਸ਼ਟ
14. ਵੇਖਣ ਵਾਲਾ, ਸਿਆਣਾ ।

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥

(ਵਾਰ ਮਾਝ ਪ: 6—140

ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥

ਖਟੁ ਦਰਸਨ ਕੈ ਭੇਖਿ ਕਿਸੈ ਸਾਚਿ ਸਮਾਵਣਾ ॥

(ਵਾਰ ਮਾਝ ਪ: 21—148

ਪੰਡਿਤ ਪੜਹਿ ਵਖਾਣਹਿ ਵੇਦੁ ॥ ਅੰਤਰਿ ਵਸਤੁ ਨ ਜਾਣਹਿ ਭੇਦੁ ॥

ਗੁਰ ਬਿਨੁ ਸੋਝੀ ਬੂਝ ਨ ਹੋਇ ॥ ਸਾਚਾ ਰਵਿ ਰਹਿਆ ਪ੍ਰਭ ਸੋਇ ॥ ੬ ॥

(ਰਾਗੁ ਆਸਾ 4. 21 --355

ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥

(ਰਾਗੁ ਆਸਾ 1. 25 --256

ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠ ॥

ਬੇਦ ਪੁਰਾਣ ਪੜੈ ਸੁਣਿ ਥਾਟਾ ॥

ਬਿਨ ਰਸ ਰਾਤੇ ਮਨ ਬਹੁ ਨਾਟਾ[2] ।

(ਰਾਗੁ ਰਾਉੜੀ ਅਸਟ 7. 1! - 226

---

1. ਬਣਾਵਟ, ਰਚਨ ਵੇਦਾਇਕ ਦੀ । 2. ਨਚਦਾ ਰਹਿੰਦਾ ਹੈ ।

# ਅੰਤਰੀਵ ਤਬਦੀਲੀ ਤੋਂ ਬਿਨਾਂ, ਸੰਸਕਾਰ, ਸੰਸਕਾਰ-ਵਿਧੀਆਂ, ਭੇਖ, ਰਸਮਾਂ ਅਤੇ ਯਾਤਰਾਂ ਕਿਸੇ ਅਰਥ ਨਹੀਂ

ਤੀਰਥਿ ਨਾਵਾ[1] ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥
(ਜਪੁਜੀ ਪ: 6

ਜੇ ਜੁਗ ਚਾਰੇ ਆਰਜਾ[2] ਹੋਰ ਦਸੂਣੀ[3] ਹੋਇ ।
ਨਵਾ[4] ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ।
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ ਤ ਵਾਤ[5] ਨ ਪੁਛੈ ਕੇ ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥ (ਜਪੁਜੀ ਪ: 7

ਤੀਰਥੁ ਤਪੁ ਦਇਆ ਦਤੁ[6] ਦਾਨੁ ॥ ਜੇ ਕੋ ਪਾਵੈ ਤਿਲ[7] ਕਾ ਮਾਨੁ ,।
(ਜਪੁਜੀ ਪ: 20,

ਭਰਮੇ ਭਾਹਿ[8] ਨ ਵਿਝਵੈ[9] ਜੇ ਭਵੈ ਦਿਸੰਤਰ ਦੇਸੁ ॥
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੀ ਧ੍ਰਿਗੁ ਵੇਸੁ॥(ਸਿਰੀ ਰਾਗ 1. 22—22

ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥
ਨਾਨਕ ਨਾਮੁ ਨ ਵੀਸਰੈ ਮੇਲੇ ਗੁਰ ਕਰਤਾਰ ॥ ੮ ॥ ੯ ॥
(ਸਿਰੀ ਰਾਗੁ ਅਸ਼ਟ 8. 9—59

ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥
ਅਨ[10] ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥੬॥ (ਸਿਰੀ ਰਾਗੁ ਅਸ਼ਟ 6. 5—56

ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤ ਅਭਿਮਾਨੁ ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥ ੪ ॥
(ਸਿਰੀ ਰਾਗੁ, ਅਸਟ 4. 12—61

---

1. ਭਾਵ ਇਸ਼ਨਾਨ ਦਾ ਕੋਈ ਲਾਭ ਨਹੀਂ ।
2. ਉਪਰ ।
3. ਦਸ ਗੁਣਾਂ ਜ਼ਿਆਦਾ ।
4. ਪੁਰਾਤਨ ਭਾਰਤੀ ਭੂਗੋਲਕਾਂ ਅਨੁਸਾਰ ਸ੍ਰਿਸ਼ਟੀ ਦੇ ਨੌ ਮਹਾਂਦੀਪ ਸਨ ।
5. ਖਬਰ-ਸਾਰ ।
6. ਦਿਤਾ ਹੋਇਆ, ਪੁੰਨ ।
7. ਤਿਲ ਮਾਤਰ, ਥੋੜਾ ਜਿਹਾ ।
8. ਤ੍ਰਿਸ਼ਨਾ ਦੀ ਅਗਨੀ ।
9. ਬੁਝਦੀ ।
10. ਦੂਜਿਆਂ ਨੂੰ ।

ਤਨੁ ਬੈਸੰਤਰਿ[1] ਹੋਮੀਐ[2] [3]ਇਕ ਰਤੀ ਤੋਲਿ ਕਟਾਇ ॥
ਤਨੁ ਮਨੁ ਸਮਧਾ[4] ਜੇ ਕਰੀ ਅਨਦਿਨੁ[5] ਅਗਨਿ ਜਲਾਇ ।
ਹਰਿਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥ ੨ ॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ[6] ਧਰਾਇ ॥
ਤਨ ਹੈ ਮੰਚਲਿ[7] ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥
ਹਰਿਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥ ੩ ॥
ਕੰਚਨ[8] ਕੇ ਕੋਟ ਦਤੁ[9] ਕਰੀ ਬਹੁ ਹੈਵਰ[10] ਗੈਵਰ[11] ਦਾਨੁ ॥
ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨ ॥
ਰਾਮ ਨਾਮਿ ਮਨੁ ਬੇਧਿਆ[12] ਗੁਰਿ ਦੀਆ ਸਚੁ ਦਾਨੁ ॥ ੪ ॥
(ਸਿਰੀ ਰਾਗੁ ਅਸ਼ਟ 2. 4. 14—62

ਕੁਬੁਧਿ ਡੂਮਣੀ[13] ਕੁਦਇਆ ਕਸਾਇਣਿ ਪਰ ਨਿੰਦਾ ਘਟ[14] ਚੂਹੜੀ ਮੁਠੀ[15] ਕ੍ਰੋਧਿ ਚੰਡਾਲਿ ॥
ਕਾਰੀ[16] ਕਢੀ ਕਿਆ ਥੀਐ ਜਾ ਚਾਰੇ ਬੈਠੀਆਂ ਨਾਲਿ ॥
(ਵਾਰ ਸਿਰੀ ਰਾਗੁ, ਸਲੋਕ ਪ: 20—91

ਸੁਇਨੇ[17] ਕੈ ਪਰਬਤਿ ਗੁਫਾ ਕਰੀ ਕੈ[18] ਪਾਣੀ ਪਇਆਲਿ ॥
ਕੈ ਵਿਚਿ ਧਰਤੀ ਕੈ ਆਕਾਸੀ ਉਰਧਿ[19] ਰਹਾ ਸਿਰਿ ਭਾਰਿ ॥
ਪੁਰੁ[20] ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ[21] ॥
ਬਗਾ[22] ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ ॥
ਹੋਇ ਕਚੀਲ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ ॥
ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ ॥ ੧ ॥ ਮ: ੧ ॥
ਵਸਤ੍ਰ ਪਖਾਲਿ[23] ਪਖਾਲੇ ਕਾਇਆ[24] ਆਪੇ ਸੰਜਮਿ ਹੋਵੈ ॥

1. ਅਗਨੀ ਵਿਚ ।
2. ਅਰਪਨ ਕਰੀਏ ।
3. ਤੋਲ ਕੇ ਰਤੀ ਰਤੀ ਕਰਕੇ ਸਟੀਏ ।
4. ਲਕੜਾਂ ਜੋ ਹੋਮ ਲਈ ਵਰਤੀਆਂ ਹਨ।
5. ਹਰ ਰੋਜ਼ ।
6. ਆਰਾਂ ।
7. ਹਿਮਾਚਲ, ਬਰਫੀਲੇ ਪਹਾੜ ਵਿਚ ।
8. ਸੋਨੇ ।
9. ਦਾਨ ਕਰਦਿਆਂ ।
10. ਘੋੜੇ
11. ਹਾਥੀ ।
12. ਵਿੰਨ੍ਹਿਆ
13. ਮਿਰਾਸਣ ।
14. ਦਿਲ ਦੀ, ਅੰਦਰਲੀ ।
15. ਠਗੀ ਹੋਈ ।
16. ਚੌਕੇ ਦੀਆਂ ਲੀਕਾਂ ।
17. ਸੋਨੇ ਦੇ (ਸੁਮੇਰ) ਪਹਾੜ ਵਿਚ
18. ਜਾਂ ਥਲੇ ਪਾਣੀ ਵਿਚ ਚਲਾ ਜਾਂਵਾ
19. ਪੁਠਾ ਲਟੱਕ ਕੇ ।
20. ਪੂਰਨ ਕਰਕੇ, ਚੰਗੀ ਤਰ੍ਹਾਂ ਸਰੀਰ ਉਤੇ ।
21. ਕਾਰ ਦੇ ਤੌਰ ਤੇ
22. ਮੇਰਾ ਰੰਗ ਸਤਿਯੁਗ ਵਿਚ ਚਿੱਟਾ, ਤ੍ਰੇਤਾ ਵਿਚ ਪੀਲਾ, ਦੁਆਪਰ ਵਿਚ ਲਾਲ ਅਤੇ ਕਲਯੁਗ ਵਿਚ ਕਾਲਾ ਹੈ । (ਮਹਾਂ ਭਾਰਤ ਪੰਨਾ : 189.32)
23. ਧੋਕੇ ।
24. ਸਰੀਰ ।

ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥
ਅੰਧਾ ਭੂਲਿ ਪਇਆ ਜਮ ਜਾਲੇ ॥
ਵਸਤੁ ਪਰਾਈ ਅਪਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ ॥
ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ ॥
ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ ॥ ੨ ॥ ੬ ॥

(ਵਾਰ ਮਾਝ, ਸਲੋਕ 1, 2, ਪਉੜੀ 4—139

ਕੂੜੁ ਬੋਲਿ ਮੁਰਦਾਰੁ[1] ਖਾਇ ॥ ਅਵਰੀ[2] ਨੋ ਸਮਝਾਵਣਿ ਜਾਇ ॥
ਮੁਠਾ[3] ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥ ੧ ॥

(ਵਾਰ ਮਾਝ, ਸਲੋਕ 1, ਪ: 5—140

ਇਕਿ[4] ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥
ਅੰਦਰਿ ਤ੍ਰਿਸਨਾ ਬਹੁਤੁ ਛਾਦਨ[5] ਭੋਜਨ ਕੀ ਆਸਾ ॥
ਬਿਰਥਾ ਜਨਮੁ ਗਵਾਇ ਨ ਗਿਰਹੀ[6] ਨ ਉਦਾਸਾ ॥
ਜਮ ਕਾਲੁ ਸਿਰਹੁ ਨ ਉਤਰੈ[7] ਤ੍ਰਿਬਿਧਿ ਮਨਸਾ ॥
ਗੁਰਮਤੀ ਕਾਲੁ ਨ ਆਵੈ ਜਾ ਹੋਵੈ ਦਾਸਨਿ ਦਾਸਾ ॥
ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ॥
ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ॥ ੫ ॥

(ਵਾਰ ਮਾਝ, ਪ: 5—140

ਲਬੁ ਲੋਭੁ ਅਹੰਕਾਰ ਕੀ ਮਾਤੀ ਮਾਇਆ ਮਾਹਿ[8] ਸਮਾਣੀ ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥ ੨ ॥

(ਰਾਗੁ ਤਿਲੰਗ 2.4—722

ਜਗੁ ਪਰਬੋਧਹਿ[9] ਮੜੀ[10] ਬਧਾਵਹਿ ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥
ਮਮਤਾ ਮੋਹੁ[11] ਕਾਮਣਿ ਹਿਤਕਾਰੀ ॥ ਨਾ ਅਉਧੂਤੀ[12] ਨਾ ਸੰਸਾਰੀ ॥ ੧ ॥
ਜੋਗੀ ਬੈਸਿ ਰਹਹੁ ਦੁਬਿਧਾ[13] ਦੁਖੁ ਭਾਗੈ ॥ ਘਰਿ ਘਰਿ ਮਾਗਤ ਲਾਜ ਨ ਲਾਗੈ ॥ ੧ ॥ ਰਹਾਉ ॥
ਗਾਵਹਿ ਗੀਤ ਨ ਚੀਨਹਿ[14] ਆਪੁ ॥ ਕਿਉ ਲਾਗੀ ਨਿਵਰੈ ਪਰਤਾਪੁ[15] ॥
ਗੁਰ ਕੈ ਸਬਦਿ ਰਚੈ ਮਨ ਭਾਇ[16] ॥ ਭਿਖਿਆ ਸਹਜ ਵੀਚਾਰੀ ਖਾਇ ॥ ੨ ॥

1. ਹਰਾਮ, ਰਿਸ਼ਵਤਾਂ ।
2. ਹੋਰਨਾਂ ਨੂੰ ।
3. ਠਗਿਆ ਗਿਆ ।
4. ਜੜ੍ਹਾਂ ਬੂਟੀਆਂ ।
5. ਕਪੜੇ ।
6. ਗ੍ਰਿਹਸਥੀ !
7. ਤਿੰਨ ਗੁਣਾ ਦੀ ਲਾਲਸਾ ਹੋਣ ਕਰਕੇ
8. ਇਸਤ੍ਰੀ ।
9. ਉਪਦੇਸ਼ ਦਿੰਦਾ ਹੈ ।
10. ਮਠ ਬਣਾਂਦਾ ਹੈ ।
11. ਇਸਤ੍ਰੀ ਦਾ ਪ੍ਰੇਮੀ ।
12. ਬੈਰਾਗੀ ।
13. ਦ੍ਵੈਤ ਭਾਵ, ਸੰਸੇ ਦਾ ।
14. ਪਛਾਣਦਾ ਹੈ ।
15. ਤਪਸ਼, ਦੁਖ ।
16. ਪ੍ਰੇਮ ।

ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹਿ ਸਹਹਿ ਜਮ ਡੰਡੁ ॥
ਫੂਟੈ ਖਾਪਰੁ ਭੀਖ ਨ ਭਾਇ ॥ ਬੰਧਨਿ ਬਾਧਿਆ ਆਵੈ ਜਾਇ ॥ ੩ ॥
ਬਿੰਦੁ[1] ਨ ਰਾਖਹਿ ਜਤੀ ਕਹਾਵਹਿ ॥ ਮਾਈ[2] ਮਾਗਤ ਤ੍ਰੈ[3] ਲੋਭਾਵਹਿ ॥
ਨਿਰਦਇਆ ਨਹੀ ਜੋਤਿ ਉਜਾਲਾ ॥ ਬੂਡਤ ਬੂਡੇ ਸਰਬ ਜੰਜਾਲਾ ॥ ੪ ॥
ਭੇਖ ਕਰਹਿ ਖਿੰਥਾ ਬਹੁ ਥਟੂਆ[4] ॥ ਝੂਠੋ ਖੇਲੁ ਖੇਲੈ ਬਹੁ ਨਟੂਆ[5] ॥
ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥ ੫ ॥
ਮੁੰਦ੍ਰਾ ਫਟਕ[6] ਬਨਾਈ ਕਾਨਿ[7] ॥ ਮੁਕਤਿ ਨਹੀ[8] ਬਿਦਿਆ ਬਿਗਿਆਨਿ ॥
ਜਿਹਵਾ ਇੰਦ੍ਰੀ ਸਾਦਿ ਲੋਭਾਨਾ ॥ ਪਸੂ ਭਏ[9] ਨਹੀ ਮਿਟੈ ਨੀਸਾਨਾ ॥ ੬ ॥
ਤ੍ਰਿਬਿਧਿ[10] ਲੋਗਾ ਤ੍ਰਿਬਿਧਿ ਜੋਗਾ[11] ॥ ਸਬਦੁ ਵੀਚਾਰੈ ਚੂਕਸਿ ਸੋਗਾ[12] ॥
ਊਜਲੁ ਸਾਚੁ ਸੁ ਸਬਦੁ ਹੋਇ ॥ ਜੋਗੀ ਜੁਗਤਿ ਵੀਚਾਰੇ ਸੋਇ ॥ ੭ ॥
ਤੁਝ ਪਹਿ ਨਉਨਿਧਿ ਤੂ ਕਰਣੈ ਜੋਗੁ ॥ ਥਾਪਿ[13] ਉਥਾਪੇ ਕਰੇ ਸੁ ਹੋਗੁ ॥
ਜਤੁ ਸਤੁ ਸੰਜਮੁ ਸਚੁ ਸੁਚੀਤੁ[14] ॥ ਨਾਨਕ ਜੋਗੀ ਤ੍ਰਿਭਵਣ[15] ਮੀਤੁ ॥ ੮ ॥ ੨ ॥
(ਰਾਗੁ ਰਾਮਕਲੀ ਅਸ਼ਟ 2—903

ਇਕਿ ਬਨ ਮਹਿ ਬੈਸਹਿ ਡੂਗਰਿ[16] ਅਸਥਾਨੁ ॥ ਨਾਮੁ ਬਿਸਾਰਿ ਪਚਹਿ[17] ਅਭਿਮਾਨੁ ॥
ਨਾਮ ਬਿਨਾ ਕਿਆ ਗਿਆਨ ਧਿਆਨੁ ॥ ਗੁਰਮੁਖਿ ਪਾਵਹਿ ਦਰਗਹਿ ਮਾਨੁ ॥ ੩ ।
ਹਠੁ ਅਹੰਕਾਰੁ ਕਰੈ ਨਹੀ ਪਾਵੈ । ਪਾਠ ਪੜੈ ਲੇ ਲੋਕ ਸੁਣਾਵੈ ॥
ਤੀਰਥਿ ਭਰਮਸਿ ਬਿਆਧਿ[18] ਨ ਜਾਵੈ ॥ ਨਾਮ ਬਿਨਾ ਕੈਸੇ ਸੁਖੁ ਪਾਵੈ ॥ ੪ ॥
ਜਤਨ ਕਰੈ ਬਿੰਦੁ[19] ਕਿਵੈ ਨ ਰਹਾਈ ॥ ਮਨੂਆ ਡੋਲੈ ਨਰਕੇ ਪਾਈ ॥
ਜਮਪੁਰਿ ਬਾਧੋ[20] ਲਹੈ ਸਜਾਈ ॥ ਬਿਨੁ ਨਾਵੈ ਜੀਉ ਜਲਿ ਬਲਿ ਜਾਈ ॥ ੫ ॥

---

1. ਵੀਰਜ ।
2. ਮਾਇਆ ।
3. ਤਿੰਨ ਗੁਣ (ਰਜੋ, ਸਤੋ, ਤਮੋ) ।
4. ਸਾਜਦਾ ਹੈ, ਬਣਾਂਦਾ ਹੈ ।
5. ਨਟ ਜਾਂ ਬਾਜੀਗਰ ਵਾਂਗ ।
6. ਬਲੌਰੀ, ਕੱਚ ਦੀਆਂ ।
7. ਕੰਨਾਂ ਵਿਚ ।
8. ਵਿਦਿਆ ਤੋਂ ਬੇਗਿਆਨੇ ਨੂੰ ।
9. ਪਸ਼ੂ ਪੁਣੇ ਦਾ ਚਿੰਨ੍ਹ ।
10. ਤ੍ਰੈਗੁਣੀ ਮਾਇਆ ਵਿਚ ।
11. ਜੋਗੀ ।
12. ਦੁਖ ।
13. ਬਣਾ ਕੇ ਢਾਂਹਦਾ ਹੈ ।
14. ਹਿਰਦੇ ਵਿਚ ਸਚੁ ਹੋਵੇ ਤਾਂ ।
15. ਤਿੰਨਾਂ ਲੋਕਾਂ ਦਾ ।
16. ਪਹਾੜਾਂ ਵਿਚ ।
17. ਸੜਦੇ ਹਨ ।
18. ਰੋਗ ।
19. ਵੀਰਜ ।
20. ਸਜ਼ਾ ਪਾਉਂਦਾ ਹੈ ।

ਸਿਧ[1] ਸਾਧਿਕ[2] ਕੇਤੇ ਮੁਨਿ ਦੇਵਾ ॥ ਹਠਿ ਨਿਗ੍ਰਹਿ[3] ਨ ਤ੍ਰਿਪਤਾਵਹਿ ਭੇਵਾ[4] ॥
ਸਬਦੁ ਵੀਚਾਰਿ ਗਹਹਿ[5] ਗੁਰ ਸੇਵਾ ॥ ਮਨਿ ਤਨਿ ਨਿਰਮਲ ਅਭਿਮਾਨ ਅਭੇਵਾ[6] ॥੬॥
ਕਰਮਿ[7] ਮਿਲੈ ਪਾਵੈ ਸਚੁ ਨਾਉ ॥ ਤੁਮ ਸਰਣਾਗਤਿ ਰਹਉ ਸੁਭਾਉ ॥
ਤੁਮ ਤੇ ਉਪਜਿਓ ਭਗਤੀ ਭਾਉ ॥ ਜਪੁ ਜਾਪਉ ਗੁਰਮੁਖਿ ਹਰਿ ਨਾਉ ॥ ੭ ॥
ਹਉਮੈ ਗਰਬੁ ਜਾਇ ਮਨ ਭੀਨੈ[8] ॥ ਝੂਠਿ ਨ ਪਾਵਸਿ ਪਾਖੰਡਿ ਕੀਨੈ ॥
ਬਿਨੁ ਗੁਰ ਸਬਦ ਨਹੀ ਘਰੁ ਬਾਰੁ ॥ ਨਾਨਕ ਗੁਰਮੁਖਿ ਤਤੁ ਬੀਚਾਰੁ ॥੮॥੬॥

(ਰਾਗੁ ਰਾਮਕਲੀ, ਅਸ਼ਟ 8.6—905

ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥
ਕਸਿ ਕਸਵਟੀ ਸਹੈ ਸੁ ਤਾਉ ॥ ਨਦਰਿ[10] ਸਰਾਫ ਵੰਨੀ ਸਚੜਾਉ ॥
ਜਗਤੁ ਪਸੂ ਅਹੰਕਾਲੁ[11] ਕਸਾਈ ॥ ਕਰਿ ਕਰਤੈ ਕਰਣੀ ਕਰਿ[12] ਪਾਈ ॥
ਜਿਨਿ ਕੀਤੀ ਤਿਨਿ ਕੀਮਤਿ ਪਾਈ ॥ ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥੧੮॥

(ਰਾਗੁ ਰਾਮਕਲੀ, ਦਖਣੀ ਉਅੰਕਾਰੁ ੧੮.—932

ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥ ਕੰਨ ਪੜਾਇ ਕਿਆ ਖਾਜੈ ਭੁਗਤਿ[13] ॥
[14]ਆਸਤਿ ਨਾਸਤਿ ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ[15] ॥
ਧੂਪ ਛਾਵ ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਕਹੈ ॥
ਛਿਅ[16] ਵਰਤਾਰੇ ਵਰਤਹਿ ਪੂਤ[17] ॥ ਨਾ ਸੰਸਾਰੀ ਨਾ ਅਉਧੂਤ ॥
ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥ ੭ ॥ ੯ ॥

(ਵਾਰ ਰਾਮਕਲੀ ਸਲੋਕ 7, ਪ: 12—953

---

1. ਸਿਧੀ ਪ੍ਰਾਪਤ ।
2. ਸਾਧਨਾ ਕਰਨ ਵਾਲੇ ।
3. ਇਛਾਵਾਂ ਨੂੰ ਰੋਕਣ ਦੀ ਕ੍ਰਿਆ ।
4. (ਭੇਦ) ਅੰਦਰ ਦੀ ਦਸ਼ਾ ਅੰਤਹਕਰਨ ।
5. ਦ੍ਰਿੜਤਾ ਨਾਲ ਕਰਨ ।
6. ਅਭਾਵ, ਅਭਿਮਾਨ-ਰਹਿਤ ਹੋ ਜਾਣਾ ।
7. ਬਖਸ਼ਸ਼ ।
8. ਭਿਜਣ ਨਾਲ ।
9. ਸੋਨੇ ਨੂੰ ।
10. ਪਾਰਖੂ ਦੀ ਨਜ਼ਰ ਸੋਹਣਾ ਰੰਗ ਚੜ੍ਹਦਾ ਹੈ ।
11. ਅਹੰਕਾਰ ।
12. (ਪ੍ਰਾਣੀਆਂ ਦੇ) ਹੱਥਾਂ ਵਿਚ ।
13. ਭੋਜਨ (ਮੰਗਿਆ ਹੋਇਆ) ।
14. (ਸੰਸਾਰ ਦੀ) ਹੋਂਦ ਤੇ ਅਣ ਹੋਂਦ ਦੇ ਸਮੇਂ ।
15. ਹਿਰਦਾ ।
16. ਜੋਗੀਆਂ ਦੇ ਭੇਖ ।
17. ਚੇਲੇ ।

ਜਗਨ[1] ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥
ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ ॥੧॥
ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥
ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ[2] ॥ ੧ ॥ਰਹਾਉ॥
ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ[3] ਕਰੈ ॥
ਬਿਨੁ ਗੁਰਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ[4] ਮਰੈ ॥ ੨ ॥
ਡੰਡ[5] ਕਮੰਡਲ ਸਿਖਾ[6] ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ ॥
ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ ॥ ੩ ॥
ਜਟਾ[7] ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ ॥
ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ[8] ਕੈ ਬਾਧੈ ਭੇਖੁ ਭਇਆ ॥
(ਰਾਗੁ ਭੈਰਉ, ਅਸ਼ਟ 1—4. 7. 8—1127

ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ ।
ਪਰ ਧਨ ਪਰ ਨਾਰੀ ਰਤੁ[9] ਨਿੰਦਾ ਬਿਖੁ ਖਾਈ ਦੁਖੁ ਪਾਇਆ ॥
ਸਬਦੁ ਚੀਨਿ[10] ਭੈ ਕਪਟ ਨ ਛੂਟੇ [11]ਮਨਿ ਮੁਖ ਮਾਇਆ ਮਾਇਆ ॥
ਅਜਗਰਿ[12] ਭਾਰਿ ਲਦੇ ਅਤਿ ਭਾਰੀ ਮਰ ਜਨਮੇ ਜਨਮੁ ਗਵਾਇਆ ॥ ੧ ॥
(ਰਾਗੁ ਮਲਾਰ 1.3—1255

ਇਕਿ ਵਣਖੰਡਿ[13] ਬੈਸਹਿ ਜਾਇ ਸਦੁ[14] ਨ ਦੇਵਹੀ॥
ਇਕਿ ਪਾਲਾ ਕਕਰੁ ਭੰਨਿ ਸੀਤਲ ਜਲੁ ਹੇਂਵਹੀ[15] ॥
ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ॥
ਇਕਿ ਜਟਾ ਬਿਕਟ ਬਿਕਰਾਲ[16] ਕੁਲੁ ਘਰ ਖੋਵਹੀ ॥
ਇਕਿ ਨਗਨ ਫਿਰਹਿ ਦਿਨ ਰਾਤਿ ਨੀਂਦ ਨ ਸੋਵਹੀ ॥
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ[17] ॥
ਵਿਣੁ ਨਾਵੈ ਤਨੁ ਛਾਰੁ[18] ਕਿਆ ਕਹਿ ਰੋਵਹੀ ॥
ਸੋਹਜਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ ॥ਵਾਰ ਮਲਾਰ, ਪ: 15—1284

---

1. ਯਗ ।
2. ਭਰਮਾ ਵਿਚ ਪੈ ਕੇ ।
3. ਤਿੰਨ ਕਾਲ ਵੇਲੇ ।
4. ਉਲਝ ਕੇ, ਫਸ ਕੇ ।
5. ਡੰਡਾ ।
6. ਚੋਟੀ, ਬੋਦੀ ।
7. ਸਿਰ ਤੇ ਜਟਾਂ ਦਾ ਜੂੜਾ ।
8. ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਕਰਕੇ ।
9. ਲੀਨ ।
10. ਪਛਾਣ ਕੇ ।
11. ਦਿਲ ਅਤੇ ਮੂੰਹ ਵਿਚ ।
12. ਬਹੁਤ ਵਡੇ ਭਾਰ ਨਾਲ (ਵਡੇ ਸੱਪ ਜਿੰਨੇ) ।
13. ਬਨ ਵਿਚ ।
14. ਬੋਲਦੇ ਨਹੀਂ, ਭਾਵ ਮੋਨੀ ।
15. ਬਰਫ ਵਰਗੇ ; ਸਹਾਰਦੇ ਹਨ ।
16. ਭਿਆਨਕ ਰੂਪ ।
17. ਖਰਾਬ ਕਰਦੇ ਹਨ ।
18. ਸੁਆਹ ।

ਸੱਚਾ ਅਲਖ ਅਭੇਉ[1] ਹਠਿ ਨ ਪਤੀ ਜਈ[2] ॥
ਇਕਿ ਗਾਵਹਿ ਰਾਗ ਪਰੀਆ[3] ਰਾਗਿ ਨ ਭੀਜਈ ।
ਇਕਿ ਨਚਿ ਨਚਿ ਪੂਰਹਿ ਤਾਲ ਭਗਤੀ ਨਾ ਕੀਜਈ ॥
ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ ॥
ਤ੍ਰਿਸ਼ਨਾ ਹੋਈ ਬਹੁਤ ਕਿਵੈ ਨ ਧੀਜਈ[4] ॥
ਕਰਮ[5] ਵਧਹਿ ਕੈ ਲੋਅ ਖਪਿ ਮਰੀਜਈ ॥
ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ ॥
ਹਰਿ ਭਗਤੀ ਅਸਨੇਹਿ[6] ਗੁਰਮੁਖਿ ਘੀਜਈ[7] ॥ ੧੭ ॥

(ਵਾਰ ਮਲਾਰ ਪ: 17—1285)

ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ[8] ॥

(ਆਸਾ ਦੀ ਵਾਰ ਸਲੋਕ ਪ: 8—1285

ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ[9] ਸਤੁ[10] ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥
ਚਉਕੜਿ[11] ਮੁਲਿ ਅਣਾਇਆ[12] ਬਹਿ ਚਉਕੈ ਪਾਇਆ ॥
ਸਿਖਾ[13] ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ[14] ਗਇਆ ॥ ੧ ।
(ਮ: ੧॥) ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥
ਲਖ ਠਗੀਆ ਪਹਿਨਾਮੀਆ[15] ਰਾਤਿ ਦਿਨਸੁ ਜੀਅ ਨਾਲਿ ॥
ਤਗੁ ਕਪਾਹਹੁ ਕਤੀਐ ਬਾਮਣੁ ਵਟੇ ਆਇ ॥
ਕੁਹਿ[16] ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥

---

1. ਜਿਸ ਦਾ ਭੇਦ ਨਹੀਂ ਪਾਇਆ ਜਾਂਦਾ।
2. ਰਾਜ਼ੀ ਜਾਂ ਸੰਤੁਸ਼ਟ ।
3. ਰਾਗਨੀਆਂ ।
4. ਧੀਰਜ ਨਹੀਂ ਮਿਲਦਾ ।
5. ਕਰਮ ਕਾਂਡ ਵਿਚ ਬੱਧੇ ਹਨ ਕਈ ਲੋਕ ।
6. ਪ੍ਰੇਮ ।
7. ਲੈਂਦੇ ਹਨ ।
8. ਜੰਜੂ ।
9. ਗੰਢਾ ।
10. (ਸਤੁ) ਸਚਾਈ ਵਾਲੀ ਦ੍ਰਿੜ੍ਹਤਾ ; ਖੁਲ੍ਹ ਦਿਲੀ ।
11. ਚਾਰ ਕਉਡੀ ਤੋਂ ।
12. ਮੰਗਵਾਇਆ ।
13. ਸਿਖਿਆ, ਦੀਖਿਆ ।
14. ਬਿਨਾ ਜੰਜੂ ਦੇ ।
15. ਗੁਪਤ ਪਾਪ ।
16. ਵੱਢ ਕੇ ।

ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਇਐ ਹੋਰੁ ॥
ਨਾਨਕ ਤਗੁ[1] ਨ ਤੁਟਈ ਜੇ ਤਗਿ ਹੋਵੈ ਜੋਰੁ ॥ ੨ ॥
(ਮ: ੧॥) ਨਾਇ[2] ਮੰਨਿਐ ਪਤਿ ਉਪਜੈ ਸਾਲਾਹੀ ਸਚੁ ਸੂਤੁ ॥
ਦਰਗਾਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ[3] ॥ ੩ ॥
(ਮ: ੧॥) ਤਗੁ ਨ ਇੰਦ੍ਰੀ ਤਗੁ ਨ ਨਾਰੀ ॥ ਭਲਕੇ ਥੁਕ ਪਵੈ ਨਿਤ ਦਾੜੀ ॥
ਤਗੁ ਨ ਪੈਰੀ ਤਗੁ ਨ ਹਥੀ ॥ ਤਗੁ ਨ ਜਿਹਵਾ ਤਗੁ ਨ ਅਖੀ ॥
ਵੇਤਗਾ[4] ਆਪੇ ਵਤੈ[5] ॥ ਵਟਿ ਧਾਗੇ ਅਵਰਾ ਘਤੈ ॥
ਲੈ[6] ਭਾੜਿ ਕਰੇ ਵੀਆਹੁ ॥ ਕਢਿ ਕਾਗਲੁ[7] ਦਸੇ ਰਾਹੁ ॥
ਸੁਣਿ ਵੇਖਹੁ ਲੋਕਾ ਏਹੁ ਵਿਡਾਣੁ[8] ॥ ਮਨਿ ਅੰਧਾ ਨਾਉ ਸੁਜਾਣੁ ॥ ੪ ॥
(ਆਸਾ ਦੀ ਵਾਰ ਸਲੋਕ 1—4 ਪਉੜੀ 15—471

---

1. ਜੰਞੂ ।
2. ਨਾਮ ।
3. ਪਵਿਤ੍ਰ ।
4. ਜੰਞੂ ਰਹਿਤ ।
5. ਫਿਰਦਾ ਹੈ ।
9. ਭਾੜਾ, ਮਜ਼ਦੂਰੀ ।
7. ਕਾਗਜ਼, ਪਤ੍ਰੀ ।
8. ਅਸਚਰਜਤਾ

# ਮਨੁਖ ਨੂੰ ਕੀ ਖਾਣਾ ਚਾਹੀਦਾ ਹੈ

ਬਾਬਾ ਹੋਰੁ ਖਾਣਾ ਖੁਸ਼ੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥
ਬਾਬਾ ਹੋਰੁ ਪੈਨਣੁ ਖੁਸ਼ੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥
ਪਹਿਲਾਂ ਮਾਸਹੁ ਨਿੰਮਿਆ[1] ਮਾਸੈ ਅੰਦਰਿ ਵਾਸੁ ॥
ਜੀਉ[2] ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ[3] ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥
ਆਪਿ ਛੁਟੇ ਨਾ ਛੁਟੀਐ ਨਾਨਕ ਬਚਨਿ ਬਿਣਾਸੁ ॥ ੧ ॥
ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ[5] ਕਹਾਵੈ ਕਿਸੁ ਮਹਿ ਪਾਪ ਸਮਾਣੇ ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ[6] ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥

---

1. ਵੀਰਜ ਦਾ ਗਰਭ ਵਿਚ ਟਿਕਾਣਾ।
2. ਜਦੋਂ ਜਾਨ ਪਈ।
3. ਭੋਜਨ ਲਈ।
4. ਠੀਕ ਹੁੰਦੀ ਹੈ।
5. ਜੋ ਕੇਵਲ ਸਬਜ਼ੀਆਂ ਖਾਂਦਾ ਹੈ।
6. ਚੰਗਾ।

ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥
ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿਲੋਚਨੇ ਨਾਹੀ ॥
ਮਾਤ ਪਿਤਾ ਕੀ ਰਕਤੁ ਨਿਪੰਨੇ[2] ਮਛੀ ਮਾਸੁ ਨ ਖਾਂਹੀ ॥
ਇਸਤ੍ਰੀ ਪੁਰਖੈ ਜਾ ਨਿਸਿ[3] ਮੇਲਾ ਓਥੈ ਮੰਧੁ ਕਮਾਹੀ ॥
ਮਾਸਹੁ ਨਿੰਮੇ[4] ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ[5] ਨਾਹੀ ਚਤੁਰੁ ਕਹਾਵੈ ਪਾਂਡੇ ॥
ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥
ਜੀਅ ਜੰਤ ਸਭਿ ਮਾਸਹੁ ਹੋਏ ਜੀਇ[6] ਲਇਆ ਵਾਸੇਰਾ ॥
ਅਭਖੁ[7] ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰ ਕਹਾਵੈ ਪਾਂਡੇ ॥
ਮਾਸੁ ਪੁਰਾਣੀ ਮਾਸੁ ਕਤੇਬੀ[8] ਚਹੁ ਜੁਗਿ ਮਾਸੁ ਕਮਾਣਾ ॥
ਜਜਿ[9] ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥
ਇਸਤ੍ਰੀ ਪੁਰਖ ਨਿਪਜਹਿ[10] ਮਾਸਹੁ ਪਾਤਿਸਾਹ ਸੁਲਤਾਨਾਂ ॥
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ਹ ਕਾ ਦਾਨੁ ਨ ਲੈਣਾ ॥
ਦੇਂਦਾ ਨਰਕਿ ਸੁਰਗਿ ਲੈਂਦੇ ਦੇਖਹੁ ਏਹੁ ਧਿਙਾਣਾ[12] ॥
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥
ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ[13] ॥
ਤੋਇਅਹੁ[14] ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ[15] ॥
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤ ਬਿਕਾਰਾ[16] ॥
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕ ਕਹੈ ਵਿਚਾਰਾ ॥ ੨ ॥
(ਵਾਰ ਮਲਾਰ ਸਲੋਕ 1. 2 ਪ: 25—1298

---

1. ਅਖਾਂ ।
2. ਉਤਪੰਨ ਹੋਏ ।
3. ਰਾਤ ਨੂੰ ।
4. ਮਾੜਾ ਕੰਮ ।
5. ਟਿਕੇ ।
6. ਜੀਵਾਂ ਨੇ ।
7. ਜੋ ਖਾਣ ਯੋਗ ਨਾ ਹੋਵੇ ।
8. ਸਾਮੀ ਧਰਮ ਪੁਸਤਕਾਂ ।
9. ਯੱਗਾਂ ਵਿਚ ।
10. ਉਤਪੰਨ ਹੁੰਦੇ ਹਨ ।
11. ਧੱਕੇ ਦੀ ਗਲ ।
12. ਉਪਜਿਆ ਹੈ ।
13. ਪਾਣੀ ਤੋਂ ।
14. ਗਿਣੀਦਾ ਹੈ (ਤ੍ਰਿਭਵਨ ਪਾਣੀ ਤੋਂ ਹੋਇਆ ।)
15. ਤਬਦੀਲੀਆਂ (ਭਾਵ ਮਾਸ ਆਦਿ ਸਭ ਇਸ ਤੋਂ ਹੁੰਦੇ ਹਨ) ।

# ਦਿਲ ਤੇ ਮਨ ਦੀ ਨਿਰਮਲਤਾਈ

ਤਨੁ ਸੂਚਾ ਸੋ ਆਖੀਐ ਜਿਸ ਮਹਿ ਸਾਚਾ ਨਾਉ ॥
ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ[1] ॥
ਸਚੀ ਨਦਰਿ[2] ਨਿਹਾਲੀਐ ਬਹੁੜਿ ਨ ਪਾਵੈ ਤਾਉ[3] ॥ ੨ ॥

ਸਿਰੀ ਰਾਗੁ 2.15—19

ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ[4] ॥ 2 ॥

(ਆਸਾ ਦੀ ਵਾਰ, ਸਲੋਕ 2, ਪ: 17—472

ਕਾਇਆ[5] ਕੂੜ[6] ਵਿਗਾੜਿ ਕਾਹੇ ਨਾਈਐ ॥
ਨਾਤਾ ਸੋ ਪਰਵਾਣੁ ਸਚੁ ਕਮਾਈਐ ।
ਜਬ ਸਾਚ ਅੰਦਰਿ ਹੋਇ ਸਾਚਾ ਤਾਮਿ[7] ਸਾਚਾ ਪਾਈਐ ॥
ਲਿਖੇ[8] ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ[9] ॥
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥ ੧ ॥

(ਰਾਗ ਵਡਹੰਸੁ ਛੰਤ 1.1—566

---

1. ਸੁਆਦ ।
2. ਕ੍ਰਿਪਾ ਦ੍ਰਿਸ਼ਟੀ ।
3. ਕਸ਼ਟ, ਤਾਪ, ਦੁਖ ।
4. ਪ੍ਰਭੂ ।
5. ਸਰੀਰ ।
6. ਕੂੜ ਨਾਲ ਵਿਗਾੜ ਕੇ ।
7. ਤਦ, ਤਾਂ ।
8. ਮੱਥੇ ਤੇ ਲਿਖੇ ਲੇਖਾਂ ਤੋਂ ਬਿਨਾਂ ।
9. ਨਕਸ਼ ਕਰੀਏ ।

# ਮਨ ਨੂੰ ਜਿੱਤਣਾ

ਮਨਿ ਜੀਤੈ ਜਗੁ ਜੀਤੁ ।।

(ਜਪੁ ਜੀ ਪ: 28

ਜੇ ਰਤੁ[1] ਲਗੈ ਕਪੜੈ ਜਾਮਾ[2] ਹੋਇ ਪਲੀਤੁ[3] ।।
ਜੋ ਰਤੁ ਪੀਵਹਿ ਮਾਣਸਾ[4] ਤਿਨ ਕਿਉ ਨਿਰਮਲੁ ਚੀਤੁ ।।
ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ।।
ਅਵਰਿ ਦਿਵਾਜੇ[5] ਦੁਨੀ ਕੇ ਝੂਠੇ ਅਮਲ[6] ਕਰੇਹੁ ।। ੧ ।।

(ਵਾਰ ਮਾਝ ਸਲੋਕ ੧ ਪ: ੬—140

ਨਾ ਮਨੁ ਮਰੈ ਨ ਕਾਰਜੁ ਹੋਇ ।। ਮਨੁ ਵਸਿ ਦੂਤਾ ਦੁਰਮਤਿ ਦੋਇ[7] ।।
ਮਨੁ ਮਾਨੈ ਗੁਰ ਤੇ ਇਕੁ ਹੋਇ ।। ੧ ।।
ਮਨੁ ਭੂਲੋ ਬਹੁ ਚਿਤੈ ਵਿਕਾਰੁ ।। ਮਨੁ ਭੂਲੋ ਸਿਰਿ ਆਵੈ ਭਾਰ ।।
ਮਨੁ ਮਾਨੈ ਹਰਿ ਏਕੰਕਾਰੁ ।। ੨ ।।
ਮਨੁ ਭੂਲੋ ਮਾਇਆ ਘਰਿ ਜਾਇ ।। ਨਾਮਿ ਬਿਰੁਧਉ[8] ਰਹੈ ਨ ਠਾਇ ।।
ਹਰਿ ਭਜੁ ਪ੍ਰਾਣੀ ਰਸਨ[9] ਰਸਾਇ ।। ੩ ।।
ਮਨੁ ਚੰਚਲੁ ਧਾਵਤੁ ਫੁਨਿ ਧਾਵੈ ।। ਸਾਚੇ ਸੂਚੇ ਮੈਲ ਨ ਭਾਵੈ ।।
ਨਾਨਕ ਗੁਰਮੁਖਿ ਹਰਿ ਗੁਣ ਗਾਵੈ ।। ੮ ।। ੩ ।।

(ਗਉੜੀ ਗੁਆਰੇਰੀ ਅਸ਼ਟ 1—3, 8.3—222

ਮਨੁ ਮੈਗਲੁ[10] ਸਾਕਤੁ[11] ਦੇਵਾਨਾ ।। ਬਨ[12] ਖੰਡਿ ਮਾਇਆ ਮੋਹਿ ਹੈਰਾਨਾ ।।
ਇਤ ਉਤ ਜਾਹਿ ਕਾਲ[13] ਕੇ ਚਾਪੇ ।। ਗੁਰਮੁਖਿ ਖੋਜਿ ਲਹੈ ਘਰੁ ਆਪੇ ।। ੧ ।।
ਬਿਨੁ ਗੁਰ ਸਬਦੈ ਮਨੁ ਨਹੀ ਠਉਰਾ ।।
ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ ।।੧।। ਰਹਾਉ।।

---

1. ਲਹੂ ।
2. ਕਪੜੇ ।
3. ਅਪਵਿਤ੍ਰ ।।
4. ਮਨੁਖਾਂ ਦੀ ।
5. ਦੁਨੀਆਂ ਦੇ ਦਿਖਾਵੇ ।
6. ਕੰਮ ।
7. ਦ੍ਵੈਤ, ਦੂਈ ਦੀ ਭਾਵਨਾ ।
8. ਅਵਰੁੱਧ, ਘਿਰਿਆ ਹੋਇਆ ।
9. ਰਸਨਾ, ਜੀਭ ।
10. ਹਾਥੀ ।
11. ਸ਼ਕਤੀ ਨੂੰ ਪੂਜਣ ਵਾਲਾ,
12. ਮਾਇਆ ਦੇ ਮੋਹ ਦੇ ਜੰਗਲ ਵਿਚ ।
13. ਕਾਲ ਦੇ ਦਬਾਏ ਹੋਏ ।

ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ[1] ॥ ਬਿਨ ਸਮਝੇ ਜਮ ਕਾ ਦੁਖੁ ਸਹਸੀ ॥
ਆਪੇ ਬਖਸੇ ਸਤਿਗੁਰੁ ਮੇਲੈ ॥ ਕਾਲੁ ਕੰਟਕ[2] ਮਾਰੇ ਸਚੁ ਪੇਲੈ[3] ॥ ੨ ॥
ਇਹੁ[4] ਮਨੁ ਕਰਮਾ ਇਹੁ ਮਨੁ ਧਰਮਾ ॥ ਇਹੁ ਮਨੁ ਪੰਚ ਤਤੁ ਤੇ ਜਨਮਾ ॥
ਸਾਕਤ ਲੋਭੀ ਇਹੁ ਮਨੁ ਮੂੜਾ ॥ ਗੁਰਮੁਖਿ ਨਾਮੁ ਜਪੈ ਮਨੁ ਰੂੜਾ[5] ॥ ੩ ॥
ਗੁਰਮੁਖਿ ਮਨੁ ਅਸਥਾਨੇ ਸੋਈ ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥
ਇਹੁ ਮਨੁ ਜੋਗੀ ਭੋਗੀ ਤਪੁ ਤਾਪੇ ॥ ਗੁਰਮੁਖਿ ਚੀਨੑੈ[6] ਹਰਿ ਪ੍ਰਭੁ ਆਪੇ ॥ ੪ ॥
ਮਨੁ ਬੈਰਾਗੀ ਹਉਮੈ ਤਿਆਗੀ ॥ ਘਟਿ ਘਟਿ ਮਨਸਾ ਦੁਬਿਧਾ ਲਾਗੀ ॥
ਰਾਮ ਰਸਾਇਣੁ ਗੁਰਮੁਖਿ ਚਾਖੈ ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ ॥ ੫ ॥
ਇਹੁ ਮਨ ਰਾਜਾ ਸੂਰ ਸੰਗ੍ਰਾਮਿ ॥ ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ॥
ਮਾਰੇ ਪੰਚ ਆਪਨੈ ਵਸਿ ਕੀਏ ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ ॥ ੬ ॥
ਗੁਰਮੁਖਿ ਰਾਗ ਸੁਆਦ ਅਨ[7] ਤਿਆਗੇ ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥
ਅਨਹਦ ਸੁਣਿ ਮਾਨਿਆ ਸਬਦ ਵੀਚਾਰੀ ॥ ਆਤਮੁ ਚੀਨਿ ਭਏ ਨਿਰੰਕਾਰੀ ॥੭॥
ਇਹੁ ਮਨੁ ਨਿਰਮਲ[8] ਦਰਿ ਘਰਿ ਸੋਈ ॥ ਗੁਰਮੁਖਿ ਭਗਤੀ ਭਾਉ ਧੁਨਿ ਹੋਈ ॥
ਅਹਿਨਿਸਿ[9] ਹਰਿ ਜਸ ਗੁਰਪ੍ਰਸਾਦਿ ॥ ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ ॥
ਰਾਮ ਰਸਾਇਣ ਇਹੁ ਮਨੁ ਮਾਤਾ ॥ ਸਰਬ ਰਸਾਇਣੁ ਗੁਰਮੁਖਿ ਜਾਤਾ ॥
ਭਗਤਿ ਹੇਤੁ ਗੁਰ ਚਰਣ ਨਿਵਾਸਾ ॥ ਨਾਨਕ ਹਰਿ ਜਨਕੇ ਦਾਸਨਿ ਦਾਸਾ ॥੯॥੮॥

(ਰਾਗੁ ਆਸਾ ਅਸ਼ਟ 9.8—415

ਘਰ ਹੀ ਮੁੰਧਿ[10] ਵਿਦੇਸਿ ਪਿਰੁ[11] ਨਿਤ[12] ਝੂਰੇ ਸੰਮ੍ਹਾਲੇ ॥
ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥ ੧ ॥

(ਵਾਰ ਵਡਹੰਸ, ਸਲੋਕ. ਪ: 20—594

ਚਲਤੇ ਠਾਕਿ[13] ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥
ਦੇਖਿ ਅਦ੍ਰਿਸਟੁ ਰਹਉ ਬਿਸਮਾਦੀ[14] ਦੁਖੁ ਬਿਸਰੈ ਸੁਖ ਹੋਈ ਜੀਉ ॥ ੩ ॥

(ਰਾਗੁ ਸੋਰਠਿ 6.11—599

---

1. ਸੁਖੀ ਹੋਵੇਗਾ ।
2. ਕੰਡਾਂ, ਭਾਵ ਕੰਡੇ ਵਾਂਗ ਚੁਭਣ ਵਾਲਾ ਦੁਖਦਾਈ ।
3. ਪ੍ਰੇਰਦਾ ਹੈ ।
4. ਕਰਮਾ ਕਰਕੇ ਜਾਂ ਸੁਭਾ ਕਰਕੇ ਚੰਚਲ ।
5. ਸੁੰਦਰ ।
6. ਪਛਾਣ ਲੈਂਦਾ ਹੈ ।
7. ਹੋਰ ।
8. ਅੰਦਰ ਬਾਹਰ (ਹਰ ਥਾਂ) ।
9. ਦਿਨ ਰਾਤ ।
10. ਇਸਤ੍ਰੀ ।
11. ਪਤੀ ।
12. ਯਾਦ ਕਰਕੇ ਝੂਰਦੀ ਹੈ ।
13. ਰੋਕ ਕੇ ।
14. ਅਸਚਰਜ ਮਈ ।

ਭਾਂਡਾ[1] ਧੋਇ ਬੈਸਿ[2] ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ[3] ਸੁਰਤਿ ਸਮਾਇਣੁ ਹੋਇਨਿਦਾਸ[4] ਜਮਾਵਹੁ ੧ ॥
ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥ ੧ ॥ ਰਹਾਉ ॥
ਇਹੁ ਮਨੁ ਈਟੀ[5] ਹਾਥਿ ਕਰਹੁ ਫੁਨਿ[6] ਨੇਤ੍ਰਉ ਨੀਦ ਨ ਆਵੈ ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨਿ ਬਿਧਿ ਅੰਮ੍ਰਿਤੁ ਪਾਵਹੁ ॥ ੨ ॥
ਮਨ ਸੰਪਟੁ[7] ਜਿਤੁ ਸਤਸਰਿ[8] ਨਾਵਣੁ ਭਾਵਨ[9] ਪਾਤੀ ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ ਬਿਧਿ ਸਾਹਿਬੁ ਰਵਤੁ ਰਹੈ ॥ ੩ ॥
(ਰਾਗੁ ਸੂਹੀ 1—3·1—728

ਅੰਤਰਿ ਵਸੈ ਨ ਬਾਹਰਿ ਜਾਇ ॥ ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥ ੧ ॥
ਐਸਾ ਗਿਆਨੁ ਜਪਹੁ ਮਨ ਮੇਰੇ ॥ ਹੋਵਹੁ ਚਾਕਰ[10] ਸਾਚੇ ਕੇਰੇ ॥ ੧ ॥ ਰਹਾਉ ॥
ਗਿਆਨੁ ਧਿਆਨੁ ਸਭੁ ਕੋਈ ਰਵੈ[11] ॥ ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥ ੨ ॥
ਸੇਵਾ ਕਰੇ ਸੁ ਚਾਕਰੁ ਹੋਇ ॥ ਜਲਿ ਥਲਿ ਮਹੀਅਲਿ[12] ਰਵਿ ਰਹਿਆ ਸੋਇ ॥੩॥
ਹਮ ਨਹੀ ਚੰਗੇ ਬੁਰਾ ਨਹੀਂ ਕੋਇ ॥ ਪ੍ਰਣਵਤਿ[13] ਨਾਨਕੁ ਤਾਰੇ ਸੋਇ ॥੪॥੧॥
(ਰਾਗੁ ਸੂਹੀ 4.1.2—728

ਸਬਦਿ ਮੁਏ ਮਨੁ ਮਨ ਤੇ ਮਾਰਿਆ ॥ ਤਾਕਿ ਰਹੇ ਮਨੁ ਸਾਚੇ ਧਾਰਿਆ ॥
ਅਵਰੁ ਨ ਸੂਝੈ ਗੁਰ ਕਉ ਵਾਰਿਆ ॥ ਨਾਨਕ ਨਾਮਿ ਰਤੇ ਨਿਸਤਾਰਿਆ[14] ॥
(ਰਾਗੁ ਬਿਲਾਵਲੁ 4.3—796

ਗੁਰ ਬਚਨੀ ਮਨੁ ਸਹਜ ਧਿਆਨੇ ॥ ਹਰਿ ਕੈ ਰੰਗਿ ਰਤਾ ਮਨੁ ਮਾਨੇ ॥
ਮਨਮੁਖ ਭਰਮਿ ਭੁਲੇ ਬਉਰਾਨੇ[15] ॥ ਹਰਿ ਬਿਨੁ ਕਿਉ ਰਹੀਐ ਗੁਰਸਬਦਿ ਪਛਾਨੇ ॥੧॥
(ਰਾਗੁ ਬਿਲਾਵਲੁ 1.4—796

ਮਨ ਕਾ ਕਹਿਆ ਮਨਸਾ[16] ਕਰੈ ॥ ਇਹੁ ਮਨੁ ਪੁੰਨੁ ਪਾਪੁ ਉਚਰੈ ॥
ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ ॥ ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ ॥੧ ॥
(ਰਾਗੁ ਬਿਲਾਵਲੁ ਅਸ਼ਟ 1.2—832

---

1. ਮਨ ਰੂਪੀ ਭਾਂਡਾ ।
2. ਬੈਠ ਕੇ ।
3. ਭਾਵਨਾ (ਸੁਰਤਿ) ਦਾ ਜਾਮ ।
4. ਨਿਸ਼ਕਾਮ ।
5. ਨੇਤ੍ਰੇ ਨਾਲ ਬੰਨ੍ਹੀਆਂ ਗੁਲੀਆਂ ।
6. ਨੀਂਦ ਦਾ ਨਾ ਆਉਣਾ ਭਾਵ ਹਰ ਵੇਲੇ ਸਾਵਧਾਨ ਰਹਿਣਾ ਨੇਤ੍ਰਾ ਹੋਵੇ ।
7. ਮੂਰਤੀ ਰਖਣ ਵਾਲਾ ਡੱਬਾ ।
8. ਸਤ ਸਰੋਵਰ ।
9. ਵਿਸ਼ਵਾਸ ਸ਼ਰਧਾ ਦੇ ਪਾਤ੍ਰ ।
10. ਨਿਮਾਣਾ ਸੇਵਕ ।
11. ਬੋਲਦਾ ਹੈ, ਕਹਿੰਦਾ ਹੈ ।
12. ਧਰਤੀ ਤੇ ਆਕਾਸ਼ ਵਿਚਲੀ ਥਾਂ ।
13. ਬੇਨਤੀ ਕਰਦਾ ਹੈ ।
14. ਉੱਧਾਰ ਹੋ ਜਾਂਦਾ ਹੈ ।
15. ਬਾਵਰੇ ਪਾਗਲ ਹੋ ਗਏ ਹਨ ।
16. ਮਨ ਦੀ ਇੱਛਾ ।

ਅਸਟਮੀ[1] ਅਸਟ ਸਿਧਿ ਬੁਧਿ ਸਾਧੈ ॥ ਸਚੁ[2] ਨਿਹਕੇਵਲੁ ਕਰਮਿ[3] ਅਰਾਧੈ ॥
ਪਉਣ[4] ਪਾਣੀ ਅਗਨੀ ਬਿਸਰਾਉ ॥ ਤਹੀ ਨਿਰੰਜਨੁ ਸਾਚੋ ਨਾਉ ॥
ਤਿਸੁ ਮਹਿ ਮਨੂਆ ਰਹਿਆ ਲਿਵਲਾਇ ॥ ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥੧੦॥
(ਰਾਗ ਬਿਲਾਵਲੁ ਥਿਤੀ 10—839

ਏਕਾਦਸੀ ਇਕੁ ਰਿਦੈ ਵਸਾਵੈ ॥ ਹਿੰਸਾ[5] ਮਮਤਾ ਮੋਹੁ ਚੁਕਾਵੈ ॥
ਫਲੁ ਪਾਵੈ ਬ੍ਰਤੁ ਆਤਮਾ ਚੀਨੈ[6] ॥ ਪਾਖੰਡਿ ਰਾਚਿ ਤਤੁ ਨਹੀ ਬੀਨੈ[7] ॥
ਨਿਰਮਲੁ ਨਿਰਾਹਾਰ ਨਿਹਕੇਵਲੁ[8] ॥ ਸੂਚੈ ਸਾਚੇ ਨ ਲਾਗੈ ਮਲੁ ॥ ੧੩ ॥
(ਰਾਗੁ ਬਿਲਾਵਲੁ ਥਿਤੀ 13—840

ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ[9] ॥
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ ॥
ਉਡਹਿ ਤ[10] ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥
ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ[11] ਮਣੀ ॥
ਆਪਿ ਛਡਾਏ ਛੂਟੀਐ ਵਡਾ ਆਪਿ ਧਣੀ ॥
ਗੁਰਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ ॥
ਅਪਣੈ ਹਾਥਿ ਵਡਿਆਈਆ ਜੈ ਭਾਵੈ ਤੈ ਦੇਇ ॥ ੩੩ ॥
(ਰਾਗੁ ਰਾਮਕਲੀ, ਦੱਖਣੀ ਓਅੰਕਾਰਿ 33—934

ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ ॥ ਤਸਕਰ[12] ਪੰਚ ਸ਼ਬਦਿ ਸੰਘਾਰੇ ॥
ਗਿਆਨ ਖੜਗੁ ਲੈ ਮਨ ਸਿਉ ਲੂਝੈ[13] ਮਨਸਾ[14] ਮਨਹਿ ਸਮਾਣੀ ਹੇ ॥ ੩੫ ॥
(ਮਾਰੂ ਸੋਲਹੇ 3. 3—1090

ਭੂਲੀ ਭੂਲੀ ਮੈ ਫਿਰੀ ਪਾਧਰੁ[15] ਕਹੈ ਨ ਕੋਇ ॥
ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ ॥
ਸਤਿਗੁਰੂ ਸਾਚਾ ਮਨਿ ਵਸੈ ਸਾਜਨੁ ਉਤਹੀ ਠਾਇ[16] ॥
ਨਾਨਕ ਮਨੁ ਤ੍ਰਿਪਤਾਸੀਐ ਸਿਫਤੀ ਸਾਚੈ ਨਾਇ[17] ॥ ੧ ॥
(ਵਾਰ ਮਰੂ ਸਲੋਕ ਮ: ੩—1087

---

1. ਅੱਠਾਂ ਸਿਧੀਆਂ ਵਾਲੀ ਬੁੱਧੀ ਉੱਤੇ ਕਾਬੂ ਰਖੇ ।
2. ਸੱਚਾ ਤੇ ਨਿਰਲੇਪ ਪ੍ਰਭੂ ।
3. ਅਮਲਾਂ ਰਾਹੀਂ ।
4. ਤਿੰਨਾਂ ਗੁਣਾ (ਰਜੋ, ਸਤੋ, ਤਮੋ) ਦੇ ਅਸਰ ਨੂੰ ।
5. ਤਸ਼ੱਦਦ, ਜ਼ੁਲਮ ।
6. ਪਛਾਣਦਾ ਹੈ ।
7. ਦੇਖਦਾ ਹੈ ।
8. ਨਿਰਲੇਪ ।
9. ਪੰਜ ਗਿਆਨ ਇੰਦ੍ਰੀਆਂ ।
10. ਬਗਲੇ ।
11. ਬਖਸ਼ਸ਼ ।
12. ਚੋਰ (ਕਾਮ ਕ੍ਰੋਧ ਆਦਿ) ।
13. ਲੜਦਾ ਹੈ ।
14. ਮਨ ਦੀ ਇੱਛਾ ।
15. ਰਸਤਾ, ਮਾਰਗ ।
16. ਥਾਂ ।
17. ਨਾਮ ।

ਹੁਕਮਿ ਰਜਾਈ ਸਾਖਤੀ[1] ਦਰਗਹ ਸਚੁ ਕਬੂਲੁ ॥
ਸਾਹਿਬੁ ਲੇਖਾ ਮਾਗਸੀ ਦੁਨੀਆ ਦੇਖਿ ਨ ਭੂਲੁ ॥
ਦਿਲ[2] ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥
ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥੧॥
ਅਲਗਉ[3] ਜੋਇ ਮਧੂਕੜਉ[4] ਸਾਰੰਗ ਪਾਣਿ[5] ਸਬਾਇ ॥
ਹੀਰੈ[6] ਹੀਰਾ ਬੇਧਿਆ ਨਾਨਕ ਕੰਠਿ[7] ਸੁਭਾਇ ॥੨॥

(ਵਾਰ ਮਾਰੂ ਸਲੋਕ 1, 2 ਪ: 12—1090

ਭੋਲਤਣਿ ਭੈ ਮਨਿ ਵਸੈ ਹੇਕੈ[8] ਪਾਧਰ[9] ਹੀਡੁ[10] ॥
ਅਤਿ ਡਾਹਮਣਿ[11] ਦੁਖੁ ਘਣੋ[12] ਤੀਨੇ ਥਾਵ ਭਰੀਡੁ[13] ॥੧॥

(ਵਾਰ ਮਾਰੂ ਸਲੋਕ 1, ਪ: 14—1090

ਅਜਰੁ[14] ਜਾਰੈ ਤ[14] ਨਉ ਕੁਲ ਬੰਧੁ ॥ ਪੂਜੈ ਪ੍ਰਾਣ ਹੋਵੈ ਥਿਰੁ ਕੰਧੁ ।
ਕਹਾਂ ਤੇ ਆਇਆ ਕਹਾਂ ਏਹੁ ਜਾਣੁ ॥ ਜੀਵਤ ਮਰਤ ਰਹੈ ਪਰਵਾਣੁ ।
ਹੁਕਮੈ ਬੂਝੈ ਤਤੁ ਪਛਾਣੈ ॥ ਇਹ ਪਰਸਾਦੁ[15] ਗੁਰੂ ਤੇ ਜਾਣੈ ।
ਹੋਦਾ[16] ਫੜੀਅਗੁ ਨਾਨਕ ਜਾਣੁ ॥ ਨਾ ਹਉ ਨਾ ਮੈ ਜੂਨੀ ਪਾਣੁ ।੩।

(ਵਾਰ ਮਲਾਰ ਸਲੋਕ 7, ਪ: 24—1289

ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥ ਜੈਸੀ ਮਨਸਾ[17] ਤੈਸੀ ਦਸਾ ॥
ਜੈਸਾ ਕਰਮੁ[18] ਤੈਸੀ ਲਿਵ ਲਾਵੈ ॥ ਸਤਿਗੁਰ ਪੂਛਿ ਸਹਜ ਘਰ ਪਾਵੈ ॥੩॥

(ਰਾਮ ਪ੍ਰਭਾਤੀ ਅਸ਼ਟ 3, 1—1342

---

1. ਬਨਾਵਟ, ਬਣ ਆਉਂਦੀ ਹੈ ।
2. ਦਿਲ ਦੀ ਨਿਗਰਾਨੀ ਕਰਨੀ ।
3. (ਸੰਸਾਰ ਤੋਂ) ਵੱਖ ਹੋ ਕੇ ।
4. ਭੌਰੇ ਵਾਂਗ (ਗੁਣ ਗ੍ਰਾਹੀ ਰੂਪ ਵਿਚ) ।
5. ਪ੍ਰਭੂ ।
6. ਮਨ ਰੂਪੀ ਹੀਰਾ ਨਾਮ ਰੂਪੀ ਹੀਰੇ ਨਾਲ ਵਿੰਨ੍ਹਿਆ ਜਾਂਦਾ ਹੈ ।
7. (ਹਰੀ ਰੂਪ ਮਾਲਾ) ਕੰਠਿ ਵਿਚ ।
8. ਇਕੋ ।
9. ਰਸਤਾ ।
10. ਚਾਲ ।
10. ਈਰਖਾ ਜਲਨ ਵਿਚ ।
11. ਮਨ, ਬਾਣੀ ਅਤੇ ਤਨ (ਕਰਮ) ਤਿੰਨੇ ।
12. ਭ੍ਰਿਸ਼ਟ ਹੋ ਜਾਂਦੇ ਹਨ ।
13. ਨਾਮ ਨੂੰ ।
14. ਨੌ ਗੋਲਕਾਂ—ਦੋ ਕੰਨ, ਦੋ ਨਾਸਾਂ, ਦੋ ਅੱਖਾਂ; ਮੂੰਹ, ਇੰਦ੍ਰੀ, ਗੁਦਾ ।
15. ਕ੍ਰਿਪਾ ।
16. ਆਪਣੀ ਹੋਂਦ, ਮੈਂ ਹਾਂ, ਸਮਝਣ ਵਾਲਾ, ਫੜਿਆ ਜਾਂਦਾ ਹੈ ।
17. ਇੱਛਾ, ਖਿਆਲ ।
18. ਅਮਲ ।

# ਝੂਠੇ ਅਧਿਆਤਮਕ ਆਗੂ

ਆਪਿ ਨ ਬੂਝਾ ਲੋਕ ਬੁਝਾਈ ਐਸਾ ਆਗੂ ਹੋਵਾਂ ॥
ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ[1] ਸਾਥੈ ॥
ਅਗੈ ਗਇਆ[2] ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥੨॥

(ਵਾਰ ਮਾਝ ਸਲੋਕ 2, ਪ: 6—141

ਅੰਧਾ ਆਗੂ ਜੇ ਥੀਐ ਕਿਉ ਪਾਧਰੁ[3] ਜਾਣੈ ॥
ਆਪ ਮੁਸੈ[4] ਮਤਿ ਹੋਛੀਐ ਕਿਉ ਰਾਹੁ ਪਛਾਣੈ ॥
ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ ॥
ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ[5] ਧੰਧਲੀ[6] ॥

(ਰਾਗ ਸੂਹੀ, ਛੰਦ 6. 2, 5—766

ਕੁਲਹਾਂ[7] ਦੇਂਦੇ ਬਾਵਲੇ ਲੈਂਦੇ[8] ਵਡੇ ਨਿਲਜ ॥
ਚੂਹਾ ਖਡ[9] ਨ ਮਾਵਈ ਤਿਕਲਿ[10] ਬੰਨੈ[11] ਛਜ ॥
ਦੇਨਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥
ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ॥

(ਵਾਰ ਮਲਾਰ ਸਲੋਕ 1, ਪ: 19—1286

---

1. ਲੁਟਾ ਦਿੰਦਾ ਹਾਂ।
2. ਮੂੰਹ ਤੇ ਪੈਂਦੀਆਂ ਹਨ।
3. ਰਸਤਾ।
4. ਹੋਛੀ ਮੱਤ ਕਰਕੇ ਲੁਟਿਆ ਜਾ ਰਿਹਾ ਹੈ।
5. ਡੁਬਦਾ ਹੈ।
6. ਸੰਸਾਰਕ ਧੰਧੇ।
7. (ਟੋਪੀ ਸੇਹਲੀ) ਗੁਰਿਆਈ ਦਾ ਚਿੰਨ੍ਹ।
8. ਲੈਣ ਵਾਲੇ ਭਾਵ ਚੇਲੇ।
9. ਸਮਾਉਂਦਾ ਨਹੀਂ ਭਾਵ ਉਹ ਧੁਰ ਆਪ ਤਾਂ ਤਰੇ ਨਹੀਂ ਹੁੰਦੇ।
10. ਲਕ ਨਾਲ।
11. ਦੁਆ, ਅਸੀਸ।

# ਮੂਰਤੀ ਪੂਜਾ

ਹਿੰਦੂ ਮੂਲੇ[1] ਭੂਲੇ ਅਖੁਟੀ[2] ਜਾਂਹੀ ॥
ਨਾਰਦਿ[3] ਕਹਿਆ ਸਿ ਪੂਜ ਕਰਾਂਹੀ ॥
ਅੰਧੇ[4] ਗੁੰਗੇ ਅੰਧ ਅੰਧਾਰੁ ॥
ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥੨॥
(ਵਾਰ ਰਾਗੁ ਬਿਹਾਗੜਾ ਸਲੋਕ 2, ਪ: 20—556

ਦੁਬਿਧਾ[5] ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥
(ਰਾਗੁ ਸੋਰਠਿ ਅਸਟ 1. 1—599

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥
ਪਾਹਣੁ ਨੀਰਿ ਪਖਾਲੀਐ[6] ਭਾਈ ਜਲ ਮਹਿ ਬੂਡਹਿ ਤੇਹਿ ॥੬॥
(ਰਾਗੁ ਸੋਰਠਿ ਅਸਟ 6. 4—637

ਪੂਜਿ ਸਿਲਾ ਤੀਰਥ ਬਨਵਾਸਾ ॥ ਭ੍ਰਮਤ ਡੋਲਤ ਭਏ ਉਦਾਸਾ ॥
ਮਨਿ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ[7] ਸੋਇ ॥੬॥
(ਰਾਗੁ ਧਨਾਸਰੀ ਅਸ਼ਟ 6. 2—686

ਸਾਲਗ੍ਰਾਮ[8] ਬਿਪ[9] ਪੂਜਿ ਮਨਾਵਹੁ ਸੁਕ੍ਰਿਤੁ[10] ਤੁਲਸੀ ਮਾਲਾ ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਦਇਆਲਾ ॥੮॥
ਕਾਹੇ ਕਲਰਾ[11] ਸਿੰਚਹੁ ਜਨਮੁ ਗਵਾਵਹੁ ॥
ਕਾਚੀ ਢਹਗਿ ਦਿਵਾਲ ਕਾਹੇ ਗਚੁ[12] ਲਾਵਹੁ ॥੧॥ ਰਹਾਉ ॥
(ਰਾਗੁ ਬਸੰਤ ਹਿੰਡੋਲ 1. 9—1171

ਘਰਿ ਨਾਰਾਇਣੁ ਸਭਾ[13] ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥
ਕੁੰਗੂ[14] ਚੰਨਣ ਫੁਲ ਚੜਾਏ ॥ ਪੈਰੀ ਪੈ ਪੈ ਬਹੁਤੁ ਮਨਾਏ ।
ਮਾਣੂਆ[15] ਮੰਗਿ ਮੰਗਿ ਪੈਨੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥
ਭੁਖਿਆ[16] ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ ਸਥੈ[17] ॥੧॥
(ਵਾਰ ਸਾਰੰਗ ਸਲੋਕ 1 ਪ. 9—1240

---

1. ਬਿਲਕੁਲ ਹੀ ।
2. ਕਰਾਹੇ, ਗਲਤ ਰਸਤੇ ।
3. ਇਕ ਰਿਖੀ ਜਿਸ ਦੇ ਰਚੇ 'ਪੰਚ ਰਾਤ੍ਰ' ਵਿਚ ਮੂਰਤੀ ਪੂਜਾ ਸਿਖਾਈ ਹੈ ।
4. (ਪੱਥਰ) ਜਿਹੜੇ ਨਾ ਦੇਖ ਸਕਦੇ ਹਨ ਤੇ ਨਾ ਹੀ ਬੋਲ ਸਕਦੇ ਹਨ ।
5. ਦ੍ਵੈਤ ਭਾਵ ।
6. ਧੋਈਏ ।
7. ਇਜ਼ਤ ।
8. ਇਕ ਪੱਥਰ ।
9. ਬ੍ਰਾਹਮਣ ।
10. ਚੰਗਾ ਕੰਮ ।
11. ਸ਼ੋਰੇ ਵਾਲੀ ਜ਼ਮੀਨ ।
12. ਚੂਨਾ ।
13. ਬਾਕੀ ਦੇ ਹੋਰ ਦੇਵਤਿਆਂ ਸਹਿਤ (ਭਾਵ ਉਨ੍ਹਾਂ ਦੀਆਂ ਮੂਰਤੀਆਂ) ।
14. ਕੇਸਰ ।
15. ਮਾਣਸਾਂ, ਮਨੁਖਾਂ ।
16. ਮੂਰਤੀ ਨ ਭੁਖਿਆਂ ਨੂੰ ਦੇ ਸਕਦੀ ਹੈ ।
17. ਸਭਾ ਵਿਚ ।

# ਫਜ਼ੂਲ ਸੰਸਕਾਰ, ਸੰਸਕਾਰ—ਵਿਧੀਆਂ, ਭੇਖ, ਅਤੇ ਰਸਮਾਂ

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚ ਪਾਇਆ ਤੇਲ ॥
ਉਨਿ ਚਾਨਣਿ ਓਹੁ ਸੋਖਿਆ[1] ਚੂਕਾ ਜਮ ਸਿਉ ਮੇਲੁ ॥੧॥
ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ[3] ਕਰਿ ਏਕਠੇ ਏਕ ਰਤੀ ਲੇ ਭਾਹਿ[4] ॥੧॥ ਰਹਾਉ ॥
ਪਿੰਡੁ ਪਤਲਿ ਮੇਰੀ ਕੇਸਉ[5] ਕਿਰਿਆ ਸਚੁ ਨਾਮੁ ਕਰਤਾਰੁ ।
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ[6] ॥
ਸਚਾ ਨਾਵਣੁ ਤਾਂ ਥੀਐ ਜਾ ਅਹਿਨਿਸਿ ਲਾਗੈ ਭਾਉ ॥੩॥
ਇਕ ਲੋਕੀ[7] ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ[9] ਖਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥ 2 ॥ 32

(ਆਸਾ 4. 2. 32—358

---

1. ਸੁਕ ਗਿਆ ।
2. ਮਖੌਲ ਜਾਂ ਬਦਨਾਮੀ ਨਾ ਕਰੋ ।
3. ਲਕੜੀ ਦਾ ਢੇਰ ।
4. ਅੱਗ ।
5. ਪਰਮਾਤਮਾ ।
6. ਆਤਮਾ, ਮਨ ।
7. ਦੇਵ ਲੋਕ ਦੇ ਵਾਸੀ, ਦੇਵਤੇ ।
8. ਪ੍ਰਿਥਵੀ ਉਤੇ ਭੌਣ ਵਾਲੇ ਪਿਤਰ ।
9. ਪਿੰਨਾ—ਚੌਲ ਆਦਿਕ ਦਾ ।

ਜੇ ਮੋਹਾਕਾ[1] ਘਰੁ ਮੁਹੈ[2] ਘਰੁ[3] ਮੁਹਿ ਪਿਤਰੀ ਦੇਇ ॥
ਅਗੈ[4] ਵਸਤੁ[5] ਸਿਞਾਣੀਐ[6] ਪਿਤਰੀ[7] ਚੋਰ ਕਰੇਇ ॥
ਵਢੀਅਹਿ ਹਥ[8] ਦਲਾਲ ਕੇ ਮੁਸਫੀ[9] ਏਹ ਕਰੇਇ ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥੧॥............
ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ[10] ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ[11] ॥੨॥

(ਆਸਾ ਦੀ ਵਾਰ, ਸਲੋਕ, 1, 2 ਪ: 17...

---

1. ਚੋਰ ।
2. ਲੁਟੇ ।
3. ਘਰ ਲੁਟ ਕੇ ਆਪਣੇ ਮਰ ਚੁਕੇ ਵਡਿਆਂ ਨੂੰ ਦੇਵੇ, ਭਾਵ ਉਨ੍ਹਾਂ ਦੇ ਨਮਿਤ ਵਿਚ ਦੇਵੇ ।
4. ਅਗਲੇ ਜਹਾਨ ਵਿਚ ।
5. ਉਹ ਦਿਤੀ ਹੋਈ ਵਸਤ ।
6. ਪਛਾਣੀ ਜਾਵੇਗੀ ।
7. ਅਤੇ ਚੋਰੀ ਕਰਨ ਵਾਲਿਆਂ ਦੇ ਪਿਤਰਾਂ ਨੂੰ ਚੋਰ ਬਣਾ ਦੇਵੇਗੀ ।
8. ਬ੍ਰਾਹਮਣ ਵਿਚੋਲੇ ਦੇ (ਜਿਸ ਨੇ ਵਿਚ ਪੈ ਕੇ ਇਹ ਮਾਲ ਦੁਆਇਆ ਸੀ ।
9. ਇਨਸਾਫ ।
10. ਸਰੀਰ ।
11. ਪ੍ਰਭੂ ।

ਪਹਿਲਾ ਸੁਚਾ ਆਪਿ ਹੋਇ ਸੁਚੈ[1] ਬੈਠਾ ਆਇ ।
ਸੁਚੇ[2] ਅਗੈ ਰਖਿਓਨ ਕੋਇ ਨ ਭਿਟਿਓ ਜਾਇ ।।
ਸੁਚਾ ਹੋਇ ਕੈ ਜੇਵਿਆ[3] ਲਗਾ ਪੜਣਿ ਸਲੋਕ ।।
ਕੁਹਥੀ[4] ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ।।
ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ[5] ਦੇਵਤਾ ਲੂਣੁ ।।
ਪੰਜਵਾ ਪਾਇਆ ਘਿਰਤੁ[6] ।। ਤਾ ਹੋਆ ਪਾਕੁ ਪਵਿਤੁ ।।
ਪਾਪੀ[7] ਸਿਉ ਤਨੁ[8] ਗਡਿਆ[9] ਥੁਕਾਂ ਪਈਆ ਤਿਤੁ ।।
ਜਿਤੁ ਮੁਖਿ ਨਾਮੁ ਨ ਉਚਰਹਿ ਬਿਨੁ ਨਾਵੈ ਰਸ ਖਾਹਿ ।।
ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ।।੧।।

(ਆਸਾ ਦੀ ਵਾਰ ਸਲੋਕ 1, ਪਉੜੀ 19—473

ਅੰਦਰਹੁ ਝੂਠੇ ਪੈਜ[10] ਬਾਹਰਿ ਦੁਨੀਆ ਅੰਦਰਿ ਫੈਲੁ[11] ।
ਅਠਸਠਿ[12] ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ।।

(ਆਸਾ ਦੀ ਵਾਰ ਸਲੋਕ ੨, ਪ: 20—

---

1. ਸੁਚੇ (ਚੌਂਕੇ ਵਿਚ) ।
2. ਸੁਚੇ (ਪਰੋਸੇ ਹੋਏ ਥਾਲ ਆਦਿ) ।
3. ਖਾਧਾ ।
4. ਕੁਥਾਂ, ਮਾੜੀ ਥਾਂ (ਵਿਸ਼ਟੇ ਦੇ ਰੂਪ ਵਿਚ) ।
5. ਅੱਗ ।
6. ਘਿਉ ।
7. ਗੰਦੇ (ਚਿਤ ਨਾਲ) ।
8. ਪਵਿਤ੍ਰ ਭੋਜਨ ਦਾ ਸਰੀਰ ।
9. ਰਲਿਆ, ਜੁੜਿਆ ।
10. ਇਜ਼ਤ, ਨਾਮਵਾਰੀ ।
11. ਫੈਲਾਉ, ਪਸਾਰਾ, ਦਿਖਾਵਾ ।
12. ਅਠਾਹਟ ।

ਜੇ ਕਰਿ ਸੂਤਕੁ[1] ਮੰਨੀਐ ਸਭਤੈ[2] ਸੂਤਕੁ ਹੋਇ ॥
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥
ਸੂਤਕੁ[3] ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥
ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧॥
ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥
ਅਖੀ ਸੂਤਕੁ ਵੇਖਣਾ[4] ਪਰ ਤ੍ਰਿਅ ਪਰ ਧਨ ਰੂਪੁ ॥
ਕੰਨੀ ਸੂਤਕੁ[5] ਕੰਨਿ ਪੈ ਲਾਇਤਬਾਰੀ[6] ਖਾਹਿ[7] ॥
ਨਾਨਕ[8] ਹੰਸਾ ਆਦਮੀ ਬਧੇ ਜਮਪੁਰਿ ਜਾਹਿ ॥੨॥
ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ[9] ਰਿਜਕੁ ਸੰਬਾਹਿ ॥
ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥੩॥

(ਆਸਾ ਦੀ ਵਾਰ ਸਲੋਕ, 1, 2, 3 ਪ: 18—472

---

1. ਜਦੋਂ ਕਿਸੀ ਹਿੰਦੂ ਘਰਾਣੇ ਵਿਚ ਕੋਈ ਜੰਮਦਾ ਜਾਂ ਮਰਦਾ ਹੈ ਤਾਂ ਬ੍ਰਾਹਮਣ ਉਸ ਨੂੰ ਅਪਵਿਤ੍ਰ ਖਿਆਲ ਕਰਦੇ ਹਨ ਅਤੇ ਖਾਸ ਦਿਨਾਂ ਲਈ ਉਸ ਘਰ ਦਾ ਖਾਣਾ ਪੀਣਾ ਛੱਡ ਦਿੰਦੇ ਹਨ; ਉਪਰੰਤ ਕੁਝ ਰਸਮਾਂ ਕਰਕੇ ਉਸ ਨੂੰ ਪਵਿਤ੍ਰ ਕਰਦੇ ਹਨ।

2. ਸਭ ਥਾਈਂ।

3. ਸੂਤਕ ਤੋਂ ਕਿਵੇਂ ਬੱਚ ਸਕਦੇ ਹਾਂ।

4. ਪਰਾਈ ਇਸਤ੍ਰੀ ਦੇ ਰੂਪ ਤੇ ਪਰਾਏ ਧਨ ਨੂੰ।

5. ਕੰਨਾਂ ਰਾਹੀਂ।

6. ਚੁਗਲੀ।

7. ਸੁਣੀਦੇ (ਖਾਈਦੇ)।

8. ਹੰਸ ਰੂਪ ਮਨੁਖ।

9. ਜੋ ਪ੍ਰਭੂ ਨੇ ਰੋਜ਼ੀ ਦੇ ਤੌਰ ਤੇ ਸਾਰਿਆਂ ਨੂੰ ਦਿਤਾ ਹੈ।

ਸੂਤਕੁ ਅਗਨਿ ਭਖੈ[1] ਜਗੁ ਖਾਇ ॥ ਸੂਤਕੁ ਜਲਿ ਥਲਿ ਸਭ ਹੀ ਥਾਇ ॥
ਨਾਨਕ ਸੂਤਕਿ[2] ਜਨਮਿ ਮਰੀਜੈ ॥ ਗੁਰ ਪਰਸਾਦੀ ਹਰਿ ਰਸੁ ਪੀਜੈ ॥੮॥ ੪॥
(ਰਾਮ ਆਸਾ ਅਸ਼ਟ, 8. 4—413)

ਬਹੁ ਤੀਰਥੁ ਭਵਿਆ[3] ਤੇਤੋ ਲਵਿਆ ॥
ਬਹੁ ਭੇਖ ਕੀਆ ਦੇਹੀ ਦੁਖ ਦੀਆ ।
ਸਹੁ[4] ਵੇ ਜੀਆ ਆਪਣਾ ਕੀਆ ।
ਅੰਨੁ ਨ ਖਾਇਆ ਸਾਦੁ ਗਵਾਇਆ ॥
ਬਹੁ ਦੁਖੁ ਪਾਇਆ[5] ਦੂਜਾ ਭਾਇਆ ।
ਬਸਤ੍ਰ ਨ ਪਹਿਰੈ ਅਹਿਨਿਸਿ[6] ਕਹਰੈ[7] ॥
ਮੋਨਿ ਵਿਗੂਤਾ[8] ਕਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇ ਤਾਣਾ[9] ਅਪਣਾ ਕੀਆ ਕਮਾਣਾ ॥
ਅਲੁ[10] ਮਲੁ ਖਾਈ ਸਿਰਿ ਛਾਈ ਪਾਈ ।
ਮੂਰਖਿ ਅੰਧੈ ਪਤਿ ਗਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ ॥
ਰਹੈ ਬੇਬਾਣੀ[11] ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥
ਸਤਿਗੁਰੁ ਭੇਟੇ ਸੋ ਸੁਖੁ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥
ਨਾਨਕ ਨਦਰਿ[12] ਕਰੇ ਸੋ ਪਾਏ ॥
ਆਸ ਅੰਦੇਸੇ ਤੇ ਨਿਹਕੇਵਲੁ[13] ਹਉਮੈ ਸਬਦਿ ਜਲਾਏ ॥੨॥
(ਆਸਾ ਦੀ ਵਾਰ, ਸਲੋਕ ੨ ਪੰ: 9—467)

ਪੜਿ ਪੁਸਤਕ[14] ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠ ਬਿਭੂਖਣ[15] ਸਾਰੰ[16] ॥ ਤ੍ਰੈਪਾਲ[17] ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕੁ ਲਿਲਾਟੰ[18] ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥
ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥੨॥
ਆਸਾ ਦੀ ਵਾਰ ਸਲੋਕ ੨, ਪ: 14—470

---

1. ਜਦੋਂ ਭਖਦੀ ਹੈ (ਅਗਨੀ) ਉਹ ਸਭ ਸੰਸਾਰ (ਜੀਵਾਂ) ਨੂੰ ਖਾ ਜਾਂਦੀ ਹੈ ।
2. ਜੰਮਦੇ ਮਰਦੇ ਹਾਂ ।
3. ਉਤਨਾ ਹੀ ਬਹੁਤਾ ਬੋਲਿਆ ।
4. ਸਹਿਨ ਕਰ ।
5. ਦ੍ਵੈਤ ਭਾਵ ਕਰਕੇ ।
6. ਦਿਨੇ ਰਾਤ ।
7. ਕੁਰਲਾਉਂਦੇ ਹਨ
8. ਖੁਆਰ ਹੋਇਆ ।
9. ਨੰਗੇ ਪੈਰ ।
10. ਗੰਦਗੀ ।
11. ਜੰਗਲਾਂ ਵਿਚ ।
12. ਕ੍ਰਿਪਾ ਦ੍ਰਿਸ਼ਟੀ ।
13. ਰਹਿਤ ਜਾਂ ਮੁਕਤ ਹੋ ਕੇ ।
14. ਸੰਧਿਆ ਕਰਦੇ ਅਤੇ ਝਗੜੇ ਕਰਦੇ ਹਨ ।
15. (ਮੌਜੂਦਾ) ਗਹਿਣਾ, ਜ਼ੇਵਰ ।
16. ਲੋਹਾ ।
17. ਤਿੰਨਾਂ ਪਦਾਂ ਵਾਲੀ ਗਾਇਤ੍ਰੀ ਦਾ ਤਿੰਨ ਵਾਰ ਵਿਚਾਰ ਕਰਦੇ ਹਨ ।
18. ਮਸਤਕ ਉਤੇ ।

ਜਾਲਉ ਐਸੀ ਰੀਤਿ ਜਿਤੁ ਮਾਹਿ ਪਿਆਰਾ ਵੀਸਰੈ ॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ[1] ਰਹੈ ॥੧॥

(ਵਾਰ ਵਡਹੰਸ ਸਲੋਕ ੨ ਪ: 10—590

ਆਂਟ[2] ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ[3] ॥
ਮਗਰ ਪਾਛੈ ਕਛੁ ਨ ਸੂਝੈ[4] ਏਹੁ ਪਦਮੁ ਅਲੋਅ ॥੨॥

(ਰਾਗੁ ਧਨਾਸਰੀ 2. 8—663

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥
ਇਕੁ ਭਾਉ[5] ਲਥੀ ਨਾਤਿਆ ਦੁਇ[6] ਭਾ ਚੜੀਅਸੁ ਹੋਰ ।
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ[7] ॥
ਸਾਧ ਭਲੇ ਅਣ ਨਾਤਿਆ ਚੋਰ ਸਿ ਚੋਰਾ ਚੋਰ ॥੨॥

(ਵਾਰ ਸੂਹੀ ਸਲੋਕ ਪ: 12—789

ਦੀਵਾ ਬਲੈ ਅੰਧੇਰਾ ਜਾਇ[8] ॥ ਬੇਦ ਪਾਠ ਮਤਿ ਪਾਪਾ ਖਾਇ ॥
ਉਗਵੈ ਸੂਰੁ[9] ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥
ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥
ਬਿਨੁ ਬੂਝੇ ਸਭ ਹੋਇ ਖੁਆਰ ॥ ਨਾਨਕ ਗੁਰਮੁਖਿ ਉਤਰਸਿ ਪਾਰਿ ॥੧॥੧੮॥

(ਵਾਰ ਸੂਹੀ ਸਲੋਕ, ਪ: 17—797

ਸਾਹਾ[10] ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ ॥
ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ ॥ ਗੁਰਮਤਿ ਹੋਇ ਤ ਹੁਕਮੁ ਪਛਾਣੈ ॥੧॥
ਝੂਠੁ ਨ ਬੋਲਿ ਪਾੜੇ[11] ਸਚੁ ਕਹੀਐ ॥ ਹਉਮੈ ਜਾਇ ਸਬਦਿ ਘਰੁ ਲਹੀਐ ॥੧॥
ਰਹਾਉ ।
ਗਣਿ ਗਣਿ ਜੋਤਕੁ[12] ਕਾਂਡੀ[13] ਕੀਨੀ ॥ ਪੜੈ ਸੁਣਾਵੈ ਤਤੁ ਨ ਚੀਨੀ[14] ॥

---

1. ਇਜ਼ਤ ।
2. ਅੰਗੂਠਾ ਤੇ ਨਾਲ ਦੀਆਂ ਦੋ ਉਂਗਲੀਆਂ ।
3. ਲੋਕ ।
4. ਇਹ ਅਸਚਰਜ ਪਦਮ-ਆਸਨ ਹੈ ।
5. ਭਾਗ ਹਿਸਾ ।
6. ਦੋ ਹਿਸੇ ।
7. ਨਿਰੋਲ ।
8. ਸੋ ਵੇਦਾਂ ਦੇ ਪਾਠ ਨਾਲ ਪਾਪਾਂ ਵਾਲੀ ਮੱਤ ਖਤਮ ਹੋ ਜਾਣੀ ਚਾਹੀਦੀ ਹੈ ।
9. ਸੂਰਜ ।
10. ਚੰਗਾ ਦਿਨ ਸ਼ੁਭ ਮਹੂਰਤ ।
11. ਪਾਂਡੇ, ਪੰਡਿਤ ।
12. ਜੋਤਿਸ਼ ।
13. ਪੱਤ੍ਰੀ ।
14. ਪਛਾਣਦਾ ਹੈ ।

ਸਭ ਸੈ ਊਪਰਿ ਗੁਰ ਸਬਦੁ ਬੀਚਾਰੁ ॥ ਹੋਰ ਕਥਨੀ ਬਦਉ[1] ਨ ਸਗਲੀ ਛਾਰੁ ॥੨॥
ਨਾਵਹਿ ਧੋਵਹਿ ਪੂਜਹਿ ਸੈਲ[2] ॥ ਬਿਨੁ ਹਰਿ ਰਾਤੇ ਮੈਲੋ ਮੈਲ ॥
ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ[3] ॥ ਮੁਕਤਿ ਪ੍ਰਾਨਿ ਜਪਿ ਹਰਿ ਕਿਰਤਾਰਥਿ[4] ॥੩॥
ਵਾਚੈ ਵਾਦੁ ਨ ਬੇਦੁ ਬੀਚਾਰੈ ॥ ਆਪਿ ਡੁਬੈ ਕਿਉ ਪਿਤਰਾ ਤਾਰੈ ॥
ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ ॥ ਸਤਿਗੁਰੁ ਮਿਲੈ ਤ ਸੋਝੀ ਹੋਇ ॥੪॥
ਗਣਤ ਗਣੀਐ ਸਹਸਾ[5] ਦੁਖੁ ਜੀਐ ॥ ਗੁਰ ਕੀ ਸਰਣਿ ਪਵੈ ਸੁਖੁ ਥੀਐ ॥
ਕਰਿ ਅਪਰਾਧ ਸਰਣਿ ਹਮ ਆਇਆ ॥ ਗੁਰ ਹਰਿ ਭੇਟੇ ਪੁਰਬਿ ਕਮਾਇਆ ॥੫॥
ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ । ਭਰਮਿ ਭੁਲਾਈਐ ਜਨਮਿ ਮਰਿ ਆਈਐ ॥
ਜਮ ਦਰਿ ਬਾਧਉ ਮਰੈ ਬਿਕਾਰੁ ॥ ਨਾ ਰਿਦੈ ਨਾਮੁ ਨ ਸਬਦੁ ਅਚਾਰੁ ॥੬॥
ਇਕ ਪਾਧੇ ਪੰਡਿਤ ਮਿਸਰ ਕਹਾਵਹਿ ॥ ਦੁਬਿਧਾ[6] ਰਾਤੇ ਮਹਲੁ ਨ ਪਾਵਹਿ ॥
ਜਿਸੁ ਗੁਰ ਪਰਸਾਦੀ ਨਾਮੁ ਅਧਾਰੁ ॥ ਕੋਟਿ ਮਧੇ[7] ਕੋ ਜਨੁ ਆਪਾਰੁ[8] ॥੭॥
ਏਕੁ ਬੁਰਾ ਭਲਾ ਸਚੁ ਏਕੈ ॥ ਬੂਝੁ ਗਿਆਨੀ ਸਤਗੁਰ ਕੀ ਟੇਕੈ ॥
ਗੁਰਮੁਖਿ ਵਿਰਲੀ ਏਕੋ ਜਾਣਿਆ ॥ ਆਵਣੁ ਜਾਣਾ ਮੇਟਿ ਸਮਾਣਿਆ ॥੮॥
ਜਿਨ ਕੈ ਹਿਰਦੈ ਏਕੰਕਾਰੁ ॥ ਸਰਬ ਗੁਣੀ ਸਾਚਾ ਬੀਚਾਰੁ ॥
ਗੁਰ ਕੈ ਭਾਣੈ ਕਰਮ ਕਮਾਵੈ ॥ ਨਾਨਕ ਸਾਚੇ ਸਾਚਿ ਸਮਾਵੈ ॥੯॥੪॥

(ਰਾਗੁ ਰਾਮਕਲੀ ਅਸ਼ਟ ੧.4—904

---

1. ਨਹੀਂ ਬੋਲਦਾ ।
2. ਪੱਥਰ ।
3. ਆਖ ਸਰਿਤ, ਧੰਨੁ ਆਦਿ ਦੀਆਂ ਲੋੜਾਂ ਸਹਿਤ ।
4. ਸਫਲ਼ ਮਨੋਰਥ ।
5. ਸ਼ੰਸਾ, ਭਰਮ ।
6. ਦਵੈਤ ਭਾਵ ।
7. ਵਿਚੋਂ ।
8. ਅਦੁਤੀ ।

ਹਿੰਦੂ ਕੈ ਘਰਿ ਹਿੰਦੂ ਆਵੈ ॥ ਸੂਤੁ ਜਨੇਊ ਪੜਿ ਗਲਿ ਪਾਵੈ ॥
ਸੂਤੁ[1] ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥
ਮੁਸਲਮਾਨੁ ਕਰੇ ਵਡਿਆਈ ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ ॥
ਰਾਹੁ ਦਸਾਇ[2] ਓਥੈ ਕੋ ਜਾਇ ॥ ਕਰਣੀ ਬਾਝਹੁ ਭਿਸਤਿ ਨ[3] ਪਾਇ ॥
ਜੋਗੀ ਕੈ ਘਰਿ ਜੁਗਤਿ ਦਸਾਈ[4] ॥ ਤਿਤੁ ਕਾਰਣਿ ਕੰਨਿ ਮੁੰਦ੍ਰਾ ਪਾਈ ॥
ਮੁੰਦ੍ਰਾ ਪਾਇ ਫਿਰੈ ਸੰਸਾਰਿ ॥ ਜਿਥੈ ਕਿਥੈ ਸਿਰਜਣਹਾਰੁ ॥
ਜੇਤੇ ਜੀਅ ਤੇਤੇ ਵਾਟਾਊ[5] ॥ ਚੀਰੀ[6] ਆਈ ਢਿਲ ਨ ਕਾਊ ॥
ਏਥੈ[7] ਜਾਣੈ ਸੁ ਜਾਇ ਸਿਞਾਣੈ ॥ ਹੋਰੁ ਫਕੜੁ[8] ਹਿੰਦੂ ਮੁਸਲਮਾਣੈ ॥
ਸਭਨਾ ਕਾ ਦਰਿ ਲੇਖਾ ਹੋਇ ॥ ਕਰਣੀ ਬਾਝਹੁ ਤਰੈ ਨ ਕੋਇ ॥
ਸਚੋ ਸਚੁ ਵਖਾਣੈ ਕੋਇ ॥ ਨਾਨਕ ਅਗੈ ਪੁਛ ਨ ਹੋਇ ॥੨॥੨॥

(ਵਾਰ ਰਾਗੁ ਰਾਮਕਲੀ ਸਲੋਕ 2. ਪ: 11—952

ਸੁਇਨੇ ਕਾ ਚਉਕਾ ਕੰਚਨ ਕੁਆਰ[9] ॥ ਰੁਪੇ[10] ਕੀਆ ਕਾਰੇ[11] ਬਹੁਤੁ ਬਿਸਥਾਰੁ ॥
ਗੰਗਾ ਕਾ ਉਦਕੁ[12] ਕਰੰਤੇ[13] ਕੀ ਆਗਿ ॥ ਗਰੁੜਾ[14] ਖਾਣਾ ਦੁਧ ਸਿਉ ਗਾਡਿ[15] ॥੧॥
ਰੇ ਮਨ ਲੇਖੈ ਕਬਹੂ ਨ ਪਾਇ ॥ ਜਾਮਿ[16] ਨ ਭੀਜੈ ਸਾਚ ਨਾਇ ॥੧॥ ਰਹਾਉ ॥
ਦਸ[20] ਅਠ ਲੀਖੇ ਹੋਵਹਿ ਪਾਸਿ ॥ ਚਾਰੇ ਬੇਦ ਮੁਖਾਗਰ[21] ਪਾਠਿ ॥
ਪੁਰਬੀ[22] ਨਾਵੈ ਵਰਨਾ ਕੀ ਦਾਤਿ ॥ ਵਰਤ ਨੇਮ ਕਰੇ ਦਿਨ ਰਾਤਿ ॥੨॥

---

1. ਸੂਤ ਦਾ ਜਨੇਊ ।
2. (ਰਾਹ) ਪੁਛ ਕੇ ।
3. ਸੁਅਰਗ ।
4. ਪੁਛਣ ਜਾਂ ਦੱਸਣ ਲਈ ।
5. ਰਾਹੀ ।
6. (ਮੌਤ ਦੀ) ਚਿਠੀ ।
7. ਇਥੇ ਜੋ (ਪ੍ਰਮਾਤਮਾ ਨੂੰ) ਜਾਣਦਾ ਹੈ ।
8. ਫੋਕਟ, ਵਿਅਰਥ ।
9. ਮਟਕੀ, ਗਾਗਰ ।
10. ਚਾਂਦੀ ।
11. ਲਕੀਰਾਂ ।
12. ਪਾਣੀ ।
13. ਯੱਗ ਦੀ ਅੱਗ ।
14. ਚਾਵਲਾਂ ਦਾ ਭੋਜਨ ।
15. ਰਲਾ ਕੇ, ਭਿਉ ਕੇ ।
16. ਜਿੰਨਾ ਚਿਰ, ਜਦ ਤਕ ।
17. ਅਠਾਰਾਂ ਪੁਰਾਣ ।
18. ਜ਼ਬਾਨੀ ਯਾਦ ਹੋਵੇ ।
19. ਪੁਰਬਾਂ ਉਤੇ ਤੀਰਥ ਇਸ਼ਨਾਨ ਕਰੇ ।
20. ਅਠਾਰਾਂ ਪੁਰਾਣ ।
21. ਜ਼ਬਾਨੀ ਯਾਦ ।
22. ਪੁਰਬਾਂ ਉਤੇ ਇਸ਼ਨਾਨ ।

ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥
ਕੋ ਗਿਰਹੀ[1] ਕਰਮਾ[2] ਕੀ ਸੰਧਿ ॥ ਬਿਨੁ ਬੂਝੇ ਸਭ ਖੜੀ ਅਧਿ[3] ਬੰਧਿ ॥੩॥
ਜੇਤੇ ਜੀਅ ਲਿਖੀ ਸਿਰਿ ਕਾਰ ॥ ਕਰਣੀ ਉਪਰਿ ਹੋਵਗਿ ਸਾਰ[1] ॥
ਹੁਕਮੁ ਕਰਹਿ ਮੂਰਖ ਗਾਵਾਰ ॥ ਨਾਨਕ ਸਾਚੇ ਕੇ ਸਿਫਤਿ ਭੰਡਾਰ ॥੪॥੩॥

(ਰਾਗੁ ਬਸੰਤ 4. 3—1169

ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ[5] ॥
ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ ॥
ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ ॥
ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ ॥
ਬੇਦੁ ਵਪਾਰੀ ਗਿਆਨੁ ਰਾਸਿ[6] ਕਰਮੀ[2] ਪਲੈ ਹੋਇ ॥
ਨਾਨਕ ਰਾਸੀ ਬਾਹਰਾ ਲਦਿਨ ਚਲਿਆ ਕੋਇ ॥੨॥

(ਵਾਰ ਸਾਰੰਗ ਸਲੋਕ 2, ਪ: 18 —1243

1. ਗ੍ਰਿਹਸਥੀ।
2. ਕਰਮਾਂ ਦੀ ਮਿਲੌਣੀ ਵਾਲੇ, ਭਾਵ ਕਰਮ-ਕਾਂਡੀ।
3. ਲਿਜਾਏ ਜਾਣਗੇ।
4. ਤੱਤ ਭਾਵ ਫੈਸਲਾ।
5. ਬੀਜ।
6. ਪੂੰਜੀ।
7. ਮਿਹਰ ਕਰਕੇ।

# ਜੰਤਰਾਂ ਮੰਤਰਾਂ ਵਿਰੁਧ

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥
ਸਚੈ ਸਰਮੈ[1] ਬਾਹਰੇ ਅਗੈ ਲਹਹਿ ਨਦਾਦਿ[2] ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ[3] ॥
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜਿ ਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨ ॥੧॥

(ਵਾਰ ਸਾਰੰਗ ਸਲੋਕ 1, ਪ: 20—1245

---

1. ਲੱਜਾ ।
2. ਪਰਵਾਨਗੀ, ਕਦਰ ।
3. ਵਿਅਰਥ ਝਗੜੇ ।

# ਸੰਸਾਰਕ ਸਰਗਰਮੀ ਦਾ ਤਿਆਗ ਕਰਨ ਦੀ ਲੋੜ ਨਹੀਂ

ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥ ੨ ॥
ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ ॥
ਗੁਰ ਕਾ ਸਬਦੁ ਨ ਚੀਨਹੀ ਤਤੁ ਸਾਰੁ ਨਿਰੰਤਰ ॥ ੩ ॥
ਪੰਡਿਤ ਪਾਧੇ ਜੋ ਇਸੀ[2] ਨਿਤ ਪੜ੍ਹਹਿ ਪੁਰਾਣਾ ।
ਅੰਮ੍ਰਿਤ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ॥ ੪ ॥
ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥
ਆਪੁ ਨ ਚੀਨਹਿ ਤਾਮਸੀ[3] ਕਾਹੇ ਭਏ ਉਦਾਸਾ ॥ ੫ ॥
ਇਕਿ ਬਿੰਦੁ[4] ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥
ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ॥ ੬ ॥
ਇਕਿ ਗਿਰਹੀ[5] ਸੇਵਕ ਸਾਧਿ ਕਾ ਗੁਰਮਤੀ ਲਾਗੇ ॥
ਨਾਮੁ ਦਾਨੁ ਇਸਨਾਨ ਦ੍ਰਿੜੁ ਹਰਿ ਭਗਤਿ ਸੁਜਾਗੇ ॥ ੭ ॥
ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਞਾਣੈ ॥
ਨਾਨਕ ਨਾਮੁ ਨ ਵੀਸਰੈ ਸਾਚੇ ਮਨੁ ਮਾਨੈ ॥ ੮ ॥

(ਰਾਗੁ ਆਸਾ ਅਸ਼ਟ 2-8,14-418

ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰਿਆਵਲਾ ॥
ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ[6] ॥
ਜਹ ਦੇਖਾ ਤਹ ਸੋਇ ਅਵਰੁ[7] ਨ ਜਾਣੀਐ ॥
ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ ॥ ੧ ॥ ਰਹਾਉ ॥

(ਰਾਗੁ ਆਸਾ ਅਸ਼ਟ 117-420

---

1. ਲੀਰਾਂ ਦਾ ਚੋਲਾ ਪਾਉਣ ਵਾਲੇ ਫਕੀਰ :
2. ਜੋਤਸ਼ੀ ।
3. ਕ੍ਰੋਧੀ ਤਮੋਗੁਣੀ ।
4. ਵੀਰਜ ।
5. ਗਿਹਸਥੀ ।
6. ਛੇਤੀ ।
7. ਦੂਜਾ, ਹੋਰ ।

ਸਚਿ ਸਿਮਰਿਐ ਹੋਵੈ ਪਰਗਾਸੁ ॥
ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥
ਸਤਿਗੁਰ ਕੀ ਐਸੀ ਵਡਿਆਈ ॥
ਪੁਤ੍ਰ ਕਲਤ੍ਰ[1] ਵਿਚੇ ਗਤਿ ਪਾਈ ॥ ੨ ॥ (ਰਾਗ ਧਨਾਸਰੀ 2.2.4-661
ਇਆਨੜੀਏ[2] ਮਾਨੜਾ ਕਾਇ ਕਰੇਹਿ ॥
ਆਪਨੜੈ ਘਰਿ ਹਰਿ ਰੰਗੋ ਕੀ[3] ਨ ਮਾਣੇਹਿ ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂੰਢੇਹਿ ॥ (ਰਾਗ ਤਿਲੰਗ 14-72
ਸਤਿਗੁਰੁ ਮਿਲੈ ਤ ਤਿਸੈ ਕਉ ਜਾਣੈ ।
ਰਹੈ ਰਜਾਈ[4] ਹੁਕਮੁ ਪਛਾਣੈ ॥
ਹੁਕਮੁ ਪਛਾਣਿ ਸਚੈ ਦਰਿ ਵਾਸੁ ॥
ਕਾਲ[5] ਬਿਕਾਲ ਸਬਦ ਭਏ ਨਾਸੁ ॥ ੭ ॥
ਰਹੈ ਅਤੀਤੁ[6] ਜਾਣੈ ਸਭੁ ਤਿਸਕਾ ॥
ਤਨੁ ਮਨੁ ਅਰਪੈ ਹੈ ਇਹੁ ਜਿਸਕਾ ॥
ਨ ਓਹੁ ਆਵੈ ਨਾ ਓਹੁ ਜਾਇ ॥
ਨਾਨਕ ਸਾਚੇ ਸਾਚਿ ਸਮਾਇ ।੮ ॥ ੨ ॥

(ਰਾਗੁ ਬਿਲਾਵਲੁ ਅਸਟ 7-8. 2.832

ਮਨਮੁਖੁ ਲਹਰਿ[7] ਘਰੁ ਤਜਿ ਵਿਗੂਚੈ[8] ਅਵਰਾ ਕੇ ਘਰ ਹੇਰੈ ॥
ਗ੍ਰਿਹ ਧਰੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥
ਦਿਸੰਤਰ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥
ਕਾਚੀ ਪਿੰਡੀ[9] ਸਬਦੁ ਨ ਚੀਨੈ ਉਦਰੁ[10] ਭਰੈ ਜੈਸੇ ਢੋਰੈ ॥ ੧ ॥
ਬਾਬਾ ਐਸੀ ਰਵਤ ਰਵੈ ਸੰਨਿਆਸੀ ॥
ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ ॥ ੧ ॥ ਰਹਾਉ ॥
ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ ॥
ਕਾਪੜ ਫਾਰਿ ਬਨਾਈ ਖਿੰਥਾ[13] ਝੋਲੀ ਮਾਇਆ ਧਾਰੀ ॥
ਘਰਿ ਘਰਿ ਮਾਗੈ ਜਗੁ ਪਰਬੋਧੈ[14] ਮਨਿ ਅੰਧੈ ਪਤਿ ਹਾਰੀ ॥
ਭਰਮਿ ਭੁਲਾਣਾ ਸਬਦੁ ਨ ਚੀਨੈ[15] ਜੂਐ ਬਾਜੀ ਹਾਰੀ ॥ ੨ ॥

---

1. ਇਸਤ੍ਰੀ, ਪਤਨੀ ।
2. ਕਮਲੀਏ ।
3. ਕਿਉਂ ।
4. ਪ੍ਰਮਾਤਮਾ ਦੀ ਇੱਛਾ ਅਨੁਸਾਰ ।
5. ਜਨਮ ਅਤੇ ਮਰਨ ।
6. ਨਿਰਲੇਪ ।
7. ਖਿਨ ਭਰ ਦੇ ਤਰੰਗ ਕਰਕੇ ।
8. ਖੁਆਰ ਹੁੰਦਾ ਹੈ ।
9. ਸਰੀਰ ।
10. ਪੇਟ ।
11. ਪਸ਼ੂ ।
12. ਰਹਿਣੀ ਰਹੇ ।
13. ਕਫਲੀ ।
14. ਸਿਖਿਆ ਦਿੰਦਾ ਹੈ ।
15. (ਨਹੀ) ਪਛਾਣਦਾ ।

ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ[1] ਤਾਪੈ ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ [2]ਚੀਨਸਿ ਆਪੈ ॥
ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ[3] ਜਾਪੈ ॥
ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ ॥ ੩ ॥
ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ[4] ॥
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ[5] ॥
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ ॥ ੪ ॥
ਮੂੰਡੁ ਮੁਡਾਇ ਜਟਾ ਸਿਖ[6] ਬਾਧੀ ਮੋਨਿ ਰਹੈ ਅਭਿਮਾਨਾ ॥
ਮਨੂਆ ਡੋਲੈ ਦਹਦਿਸ[7] ਧਾਵੈ ਬਿਨੁ ਰਤ ਆਤਮ ਗਿਆਨਾ ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥
ਕਿਰਤੁ[8] ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ ॥ ੫ ॥
ਹਾਥ ਕਮੰਡਲੁ ਕਾਪੜੀਆ[9] ਮਨਿ ਤ੍ਰਿਸਨਾ ਉਪਜੀ ਭਾਰੀ ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥
ਸਿਖ[10] ਕਰੇ ਕਰਿ ਸਬਦੁ ਨ ਚੀਨੈ ਲੰਪਟੁ[11] ਹੈ ਬਾਜਾਰੀ ॥
ਅੰਤਰਿ ਬਿਖੁ ਬਾਹਰਿ ਨਿਭਰਾਤੀ[12] ਤਾ ਜਮੁ ਕਰੇ ਖੁਆਰੀ ॥ ੬ ॥
ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥
ਛਾਦਨ[13] ਭੋਜਨ ਕੀ ਆਸ ਨ ਕਰਈ ਅਚਿੰਤੁ[14] ਮਿਲੈ ਸੋ ਪਾਏ ॥
ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ[15] ਨਾਮਿ ਜਲਾਏ ॥
ਧਨੁ ਗਿਰਹੀ[16] ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥ ੭ ॥

(ਰਾਗੁ ਮਾਰੂ, ਅਸ਼ਟ 1-7.7-1012

---

1. ਅਗਨੀ, ਧੂਨੀ !
2. ਆਪਣੇ ਆਪ ਨੂੰ ਪਛਾਣੇ ।
3. ਘੋਰ ਅੰਧਕਾਰ (ਆ-ਤਪ)
4. ਵੇਖਦਾ ਹੈ ।
5. ਗੁਸੇ ਹੁੰਦਾ ਹੈ ।
6. ਸ਼ਿਖਾ, ਚੋਟੀ ।
7. ਦਸਾਂ ਦਿਸ਼ਾਵਾਂ ਵਲ ।
8. ਕੀਤੇ ਹੋਏ ਕਾਰਜਾਂ ਦੇ ਸੰਸਕਾਰ ।
9. ਲੀਰਾਂ ਦਾ ਚੋਲਾ ਪਾਉਣ ਵਾਲੇ ਫਕੀਰ ਇਕ ਵਿਸ਼ੇਸ਼ ਸੰਪ੍ਰਦਾਇ ।
10. ਉਪਦੇਸ਼ ਦਿੰਦਾ ਹੈ ।
11. ਸੰਸਾਰਿਕਤਾ ਵਿਚ ਖਚਿਤ ।
12. ਨਿਰਭਾਤੀ, ਭ੍ਰਮ ਰਹਿਤ ।
13. ਵਸਤ੍ਰ ।
14. ਸਹਿਜ ਸੁਭਾ, ਬਿਨਾਂ ਚਿੰਤਾ ਕੀਤੇ ।
15. ਤਮੋ ਗੁਣ ਨੂੰ ।
16. ਗ੍ਰਿਹਸਥੀ ।

ਇਕਿ ਨਾਗੇ ਭੁਖੇ[1] ਭਵਹਿ ਭਵਾਏ ॥
ਇਕਿ ਹਠੁ ਕਰਿ ਮਰਹਿ ਨ ਕੀਮਤ[2] ਪਾਏ ॥
ਗਤਿ[3] ਅਵਿਗਤਿ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ ॥ ੧੩ ॥
ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥
ਇਕਿ ਅਗਨਿ ਜਲਾਵਹਿ ਦੇਹ ਖਪਾਵਹਿ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲੰਘਾਈ ਹੇ ॥ ੧੪ ॥

(ਮਾਰੂ ਸੋਲਹੇ 13-14. 5-1125

1. ਭੌਂਦੇ ਰਹਿੰਦੇ ਹਨ।
2. ਕਦਰ ।
3. ਉੱਤਮ ਅਤੇ ਮੰਦ ਗਤਿ. ਉਪਰ ਅਤੇ ਹੇਠ ਜਾਣ ਦੀ ਕ੍ਰਿਆ ।

# ਮੌਤ

ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ॥
ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ[1] ਆਗੈ ਹੋਇ ॥
ਪੰਥ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ॥
ਭੇਟੈ[2] ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥
ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ॥
ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥ ੨ ॥
ਮਰਣੁ ਮੁਣਸਾ[3] ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ ੩ ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥
ਦਰਗਹ ਮਾਣੁ ਪਾਵਹੁ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥
ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥
ਮਰਣੁ ਮੁਣਸਾਂ ਸੂਰਿਆਂ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥ ੩ ॥
(ਰਾਗੁ ਵਡਹੰਸੁ ਅਲਾਹਣੀਆਂ 2, 3, 2—579

ਬਾਬਾ ਆਇਆ ਹੈ ਉਠਿ ਚਲਣਾ ਅਧਪੰਧੈ[4] ਹੈ ਸੰਸਾਰੋਵਾ ॥
ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ[5] ਪੁਰਬਿ ਵੀਚਾਰੋਵਾ ॥
ਦੁਖ ਸੁਖ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ ॥
ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ ॥
ਆਪਿ ਨਿਰਾਲਮੁ[6] ਧੰਧੈ ਬਾਧੀ ਕਰਿ ਹੁਕਮੁ ਛਡਾਵਣ ਹਾਰੋ ॥
ਅਜੁ ਕਲਿ ਕਰਦਿਆ ਕਾਲੁ ਵਿਆਪੈ ਦੂਜੈ ਭਾਇ ਵਿਕਾਰੋ ॥ ੨ ॥
(ਰਾਗੁ ਵਡਹੰਸੁ ਅਲਾਹਣੀਆਂ 2, 5—581

---

1. ਸੌਖਾ ।
2. ਆਪੇ ਦੀ ਭੇਟਾ ਲੈ ਕੇ ।
3. ਮਰਦਾਂ ।
3. ਅਧਵਾਟੇ ।
5. ਪਿਛਲੇ ਕਰਮਾਂ ਦੀ ਵੀਚਾਰ ਮੂਜਬ ।
6. ਨਿਰਲੇਪ ।

ਸਭਨਾ ਮਰਣਾ ਆਇਆ ਵਛੋੜਾ[1] ਸਭਨਾਹ ॥
ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ॥
ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ[2] ਤਿਨਾਹ ॥ ੧ ॥......
ਧਰਤੀ ਉਪਰਿ ਕੋਟ ਗੜ[3] ਕੇਤੀ ਗਈ ਵਜਾਇ ॥
ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ।
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥ ੩ ॥ ਰਾਗੁ ਸੋਰਠਿ 1-3-1—595
ਮਰਣੁ ਲਿਖਾਇ ਮੰਡਲ[5] ਮਹਿ ਆਏ ਜੀਵਣੁ ਸਾਜਹਿ[6] ਮਾਈ ॥
ਏਕਿ ਚਲੇ ਹਮ ਦੇਖਹ ਸੁਆਮੀ ਭਾਹਿ[7] ਬਲੰਤੀ ਆਈ ॥ ੩ ॥
(ਰਾਗੁ ਰਾਮਕਲੀ 3-1—876

ਮਿਲਿ ਮਾਤ ਪਿਤਾ ਪਿੰਡੁ ਕਮਾਇਆ[3] ॥ ਤਿਨਿ ਕਰਤੈ ਲੇਖੁ ਲਿਖਾਇਆ ॥
ਲਿਖੁ ਦਾਤਿ[9] ਜੋਤਿ ਵਡਿਆਈ ॥ ਮਿਲਿ ਮਾਇਆ ਸੁਰਤਿ ਗਵਾਈ ॥ ੧ ॥
ਮੂਰਖ ਮਨ ਕਾਹੇ ਕਰਸਹਿ ਮਾਣਾ ॥ ਉਠਿ ਚਲਣਾ ਖਸਮੈ ਭਾਣਾ ॥ ੧ ॥ ਰਹਾਉ ॥
ਤਜਿ ਸਾਦ ਸਹਜ ਸੁਖੁ ਹੋਈ ॥ ਘਰ ਛਡਣੇ ਰਹੈ ਨ ਕੋਈ ॥
ਕਿਛੁ ਖਾਜੈ ਕਿਛੁ ਧਰਿ ਜਾਈਐ ॥ ਜੇ ਬਾਹੁੜਿ[10] ਦੁਨੀਆ ਆਈਐ ॥ ੨ ॥
ਸਜੁ[11] ਕਾਇਆ ਪਟੁ[12] ਹਢਾਏ ॥ ਫੁਰਮਾਇਸਿ ਬਹੁਤੁ ਚਲਾਏ ॥
ਕਰਿ ਸੇਜ ਸੁਖਾਲੀ ਸੋਵੈ ॥ ਹਥੀ[13] ਪਉਦੀ ਕਾਹੇ ਰੋਵੈ ॥ ੩ ॥
ਘਰ[14] ਘੁੰਮਣਵਾਣੀ ਭਾਈ ॥ ਪਾਪ[15] ਪਥਰ ਤਰਣੁ ਨ ਜਾਈ ॥
ਭਉ[16] ਬੇੜਾ ਜੀਉ ਚੜਾਊ ॥ ਕਹੁ ਨਾਨਕ ਦੇਵੈ ਕਾਹੂ[17] ॥ ੪ ॥ ੨ ॥
(ਰਾਗੁ ਮਾਰੂ 4-2—989

ਮਰਣੁ ਲਿਖਾਇ ਮੰਡਲ ਮਹਿ ਆਏ ॥ ਕਿਉ ਰਹੀਐ ਚਲਣਾ ਪਰਥਾਏ[18] ॥
ਸਚਾ ਅਮਰੁ[19] ਸਚੇ ਅਮਰਾ ਪੁਰਿ ਸੋ ਸਚੁ[20] ਮਿਲੈ ਵਡਾਈ ਹੇ ॥ ੭ ॥ ......
ਐਥੈ ਗੋਇਲੜਾ ਦਿਨ ਚਾਰੇ ॥ ਖੇਲੁ ਤਮਾਸਾ ਧੁੰਧੂਕਾਰੋ[22] ॥
ਬਾਜੀ ਖੇਲਿ ਗਏ ਬਾਜੀਗਰ[23] ਜਿਉ ਨਿਸਿ[24] ਸੁਪਨੈ ਭਖਲਾਈ[25] ਹੇ ॥ ੯ ॥
(ਰਾਗੁ ਮਾਰੂ ਸੋਲਹੇ 7-9-3

---

1. ਜਿਨ੍ਹਾਂ ਨੂੰ ।
2. ਵੇਦਨਾ ਦੁਖ ।
3. ਕਈ ਆਪਣੀ ਨੌਬਤ (ਢੋਲ) ਬਜਾ ਗਏ ।
4. ਸਮਾਉਂਦੇ ।
5. ਮ੍ਰਿਤ ਮੰਡਲ, ਸੰਸਾਰ ।
6. (ਜੀਵਨ ਸਦਾ) ਬਣਾਂਦੇ ਹਨ ।
7. ਮੌਤ ਰੂਪੀ ਅੱਗ ।
8. ਪ੍ਰਾਪਤ ਕੀਤਾ ।
9. ਜੋਤ ਅਤੇ ਵਡਿਆਈ ।
10. ਫਿਰ, ਮੁੜਕੇ ।
11. ਸਰੀਰ ਦੀ ਸਜਾਵਟ ਲਈ ।
12. ਰੇਸ਼ਮ ਦੇ ਬਸਤ੍ਰ ।
13. ਜਦੋਂ ਜਮਾਂ (ਮੌਤ) ਦੇ ਹੱਥ ਪੈਂਦੇ ਹਨ ।
14. ਘਰ (ਗ੍ਰਿਹਸਤ) ਹੀ ਸੰਸਾਰ ਰੂਪੀ ਨਦੀ ਦਾ ਭੰਵਰ ਹੈ ।
15. ਪਾਪਾਂ ਰੂਪੀ ਪੱਥਰਾਂ ਸਹਿਤ ।
16. ਪ੍ਰਭੂ ਦਾ ਭਉ ਰੂਪ ਬੇੜਾ ।
17. ਕਿਸੇ ਵਿਰਲੇ ਨੂੰ ।
18. ਪਰਲੋਕ ।
19. ਸਚੇ ਮਨੁਖ ਪ੍ਰਭੂ ਦੇ ਦੇਸ ਜਾਂਦੇ ਹਨ ।
20. ਸਚਾ ਪ੍ਰਭੂ ।
21. ਭਾਵ ਥੋੜੀ ਦੇਰ ਲਈ ਚਰਾਗਾਹ ਹੈ ।
22. ਅੰਧਕਾਰ ।
23. ਜੀਵ ਰੂਪ ਬਾਜੀਗਰ ।
24. ਰਾਤ ।
25. ਬੜਬੜਾਉਂਦਾ ਹੈ ।

ਭੂੰਡੀ[1] ਚਾਲ[2] ਚਰਣ ਕਰ ਖਿਸਰੇ ਤੁਚਾ[3] ਦੇਹ ਕੁਮਲਾਨੀ ॥
ਨੇਤ੍ਰੀ ਧੁੰਧਿ ਕਰਨ[4] ਭਏ ਬਹਰੇ[5] ਮਨਮੁਖਿ ਨਾਮੁ ਨਾ ਜਾਨੀ ॥ ੧ ॥
ਅੰਧੁਲੇ ਕਿਆ ਪਾਇਆ ਜੁਗਿ ਆਇ ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲ ਗਵਾਇ ॥ ੧ ॥ ਰਹਾਉ ॥
(ਰਾਗੁ ਭੈਰਉ 1, 3, 4—1126

ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ ॥
ਇਕਨੀ ਲਦਿਆ ਇਕਿ ਲਦਿ ਚਲੇ ਇਕਨੀ ਬਧੇ ਭਾਰ ।
ਇਕਨਾ ਹੋਈ ਸਾਖਤੀ[6] ਇਕਨਾ ਹੋਈ ਸਾਰ[7] ॥
ਲਸਕਰ ਸਣੈ ਦਮਾਮਿਆਂ ਛੁਟੇ ਬੰਕ[8] ਦੁਆਰ ॥
ਨਾਨਕ ਢੇਰੀ ਛਾਰੁ[9] ਕੀਤੀ ਫਿਰਿ ਹੋਈ ਛਾਰ ॥ ੧ ॥
(ਰਾਗੁ ਸਾਰੰਗ, ਸਲੋਕ, 1, ਪ: 17—1244

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥
ਖਸਮੁ ਵਿਸਾਰਿ ਖੁਆਰੀ ਕੀਤੀ ਧ੍ਰਿਗੁ ਜੀਵਨ ਨਹੀ ਰਹਣਾ ॥ ੧ ॥
(ਰਾਗੁ ਮਲਾਰ 1, 1—1254

ਮੁਆ ਪਿਆਰੁ ਪ੍ਰੀਤਿ ਮੁਈ ਮੁਆ ਵੈਰੁ ਵਾਦੀ[10] ॥
ਵੰਨੁ[11] ਗਇਆ ਰੂਪੁ ਵਿਣਸਿਆ ਦੁਖੀ ਦੇਹ ਰੁਲੀ ॥
ਕਿਥਹੁ ਆਇਆ ਕਹ ਗਇਆ ਕਿਹੁ[12] ਨ ਸੀਓ ਕਿਹੁ ਸੀ ॥
ਮਨਿ[13] ਮੁਖਿ ਗਲਾ ਗੋਈਆ[13] ਕੀਤਾ ਚਾਉ ਰਲੀ ॥
ਨਾਨਕ ਸਚੇ ਨਾਮ ਬਿਨੁ[15] ਸਿਰ ਖੁਰ ਪਤਿ ਪਾਟੀ ॥ ੨ ॥
(ਵਾਰ ਮਲਾਰ, ਸਲੋਕ 2, ਮ: 20—1287

ਹੈ ਹੈ ਕਰਿ ਕੈ ਓਹਿ ਕਰੇਨਿ ॥ ਗਲਾ ਪਿਟੀਨਿ ਸਿਰੁ ਖੋਹੇ ਕਿ ॥
ਨਾਉ ਲੈਨਿ ਅਰੁ ਕਰਨਿ ਸਮਾਇ[17] ॥ ਨਾਨਕ ਤਿਨ ਬਲਿਹਾਰੈ ਜਾਇ ॥ ੬ ॥
(ਸਲੋਕ ਵਾਰਾਂ ਤੋਂ ਵਧੀਕ—6

---

1. ਭੱਦੀ ।
2. ਪੈਰ ਤੇ ਹੱਥ ਢਿਲੇ (ਸ਼ਕਤੀ ਹੀਨ) ਹੋ ਗਏ ।
3. ਖਲੜੀ ।
4. ਕੰਨ ।
5. ਬੋਲੇ ।
6. ਸਖਤੀ ਨਾਲ ।
7. ਸੰਭਾਲ ।
8. ਸੁੰਦਰ ।
9. ਮਿਟੀ ।
10. ਵਾਦ-ਵਿਵਾਦ, ਝਗੜੇ ।
11. ਰੰਗ ।
12. ਕੀ ?
13. ਆਖੀਆਂ ।
14. ਮਨ ਤੇ ਮੁਖ ਦੁਆਰ ।
15. ਸਿਰ ਤੋਂ ਪੈਰਾਂ ਤਕ ਭਾਵ ਸਾਰੀ ਦੀਸਾਰੀ
16. ਹਾਇ ਹਾਇ ਤੇ ਉਇ ਉਇ ਕਰ ਕੇ ਰੋਂਦੇ ਪਿੱਟਦੇ ਹਨ ।
17. ਅਭਿਆਸ ।

## ਹਉਮੈ ਵਾਦੀ

ਦੋਹਾਗਣੀ[1] ਕਿਆ ਨੀਸਾਣੀਆ ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥
ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥

(ਸਿਰੀ ਰਾਗੁ ਅਸਟ ਘਰ 3, 7—72

ਨ ਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ[2] ਧੂੜਿ ਧੁਮਾਈ ॥ ੧ ॥
ਮ ਨੁ ਮਾਨਿਆ[3] ਨਾਮੁ ਸਖਾਈ ॥
ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥
ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ[4] ਜਨ[5] ਸਿਉ ਵਾਦੁ ਰਚਾਈ ॥
ਮਾਇਆ ਮਗਨੁ ਅਹਿਨਿਸਿ[6] ਮਗੁ ਜੋਹੈ[7] ਨਾਮੁ ਨ ਲੇਵੈ ਮਰੈ ਬਿਖੁ ਖਾਈ ॥
ਗੰਧਣ[8] ਵੈਣਿ ਰਤਾ ਹਿਤਕਾਰੀ[9] ਸਬਦੈ ਸੁਰਤਿ ਨ ਆਈ ॥
ਰੰਗਿ ਨ ਰਾਤਾ ਰਸਿ ਨਹੀ[10] ਬੇਧਿਆ ਮਨਮੁਖਿ ਪਤਿ ਗਵਾਈ ॥ ੨ ॥
ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਵਾ ਰਸ ਨਹੀ ਰਾਈ[11] ॥
ਮਨੁ ਤਨੁ ਧਨੁ ਅਪਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ॥
ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ ।
ਜਮਦਰਿ[11] ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ॥ ੩ ॥

(ਰਾਗੁ ਸੋਰਠ 3, 3—596

ਉਜਲੁ ਕੈਹਾ[12] ਚਿਲਕਣਾ ਘੋਟਿਮ[13] ਕਾਲੜੀ ਮਸੁ[14] ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਸੰਨਿ ॥ ੧ ॥ ਰਹਾਉ ॥
ਕੋਠੇ ਮੰਡਪ ਮਾੜੀਆ[15] ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ[16] ॥

---

1. ਭੈੜੀ ਕਿਸਮਤ ਵਾਲੀਆਂ: ਛੁਟੜਾਂ ।
2. ਧੂੜ ਨਾਲ ਭਰਿਆ ਹੋਇਆ ।
3. ਮੰਨ ਗਿਆ, ਸ਼ਾਂਤ ਹੋ ਗਿਆ ।
4. ਵਿੰਨ੍ਹਿਆ ਹੋਇਆ ।
5. ਭਗਤ ਜਨ ।
6. ਦਿਨ ਰਾਤ ।
7. ਵੇਖਦਾ ਹੈ ।
8. ਗੰਦੇ ਵਚਨਾ ਵਿਚ ਰਤਾ ਹੋਇਆ ।
9. ਪਰੇਮੀ (ਗੰਦੇ ਵਚਨਾ ਦਾ) ।
10. ਥੋੜਾ, ਜਿੰਨਾ ।
11. ਜਮਰਾਜ ਦੇ ਦਰਵਾਜ਼ੇ ਤੇ ।
12. ਕਾਂਸੀ ।
13. ਘੋਟਣ ਤੇ ।
19. ਸਿਆਹੀ ।
15. ਪਾਸਿਆਂ ਤੋਂ ਚਿਤ੍ਰੀਆਂ ਹੋਈਆਂ ਹੋਣ ।
16. ਖਾਲੀ ।

ਬਗਾ[1] ਬਗੇ ਕਪੜੇ ਤੀਰਥ ਮੰਝਿ[2] ਵਸੰਨਿ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ ॥ ੩ ।
ਸਿੰਮਲ ਰੁਖੁ ਸਰੀਰੁ ਮੈ ਮੈ ਜਨ ਦੇਖਿ ਭੁਲੰਨਿ ।
ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈ ਤਨਿ ਹੰਨਿ ॥ ੪ ॥
ਅੰਧੁਲੈ ਭਾਰ ਉਠਾਇਆ ਡੂਗਰ[3] ਵਾਟ ਬਹੁਤੁ ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ ੫ ॥
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ[4] ਤੂੰ ਬਧਾ ਛੁਟਹਿ ਜਿਤੁ ॥ ੬ ॥ ॥ ੧ ॥ ੩ ॥
(ਰਾਗੁ ਸੂਹੀ 6, 1. 3—729

ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥
ਮੂਲੁ[5] ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥
(ਸੂਹੀ ਅਸ਼ਟ. 3. 1. 2—751

ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ[6] ਹੈ ॥
ਮਰਸੀ ਹੋਇ ਵਿਡਾਣਾ[7] ਮਨਿ ਤਨਿ ਭੰਗੁ ਹੈ ॥ ੬ ॥
(ਸੂਹੀ ਅਸ਼ਟ. 6. 3—752

ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ॥
ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ ॥ ੧ ॥
ਬਿਨੁ ਬੂਝੇ ਸਭੁ ਦੁਖੁ ਕਮਾਵਣਾ ॥
ਹਉਮੈ ਆਵੈ ਜਾਇ ਭਰਮਿ ਭੁਲਾਵਣਾ ॥ ੧ ॥ ਰਹਾਉ ॥
ਸੂਹੀ ਅਸਟ, 1. 2. 4—752

---

1. ਬਗਲਿਆਂ ਦੇ ਚਿੱਟੇ ਕਪੜੇ (ਖੰਭ) ਹੁੰਦੇ ਹਨ ।
2. ਵਿਚ ।
3. ਪਹਾੜੀ ਰਸਤਾ ।
4. ਸੰਭਾਲ ।
5. ਅਸਲਾ ।
6. ਪ੍ਰੇਮ ।
7. ਹੈਰਾਨਗੀ ਵਿਚ ।
8. ਟੁਟ ਜਏਗਾ ।
9. ਭੱਠੀ ਵਿਚ ।

ਮੰਞੁ[1] ਕੁਚਜੀ ਅੰਮਾਵਣਿ[2] ਡੋਸੜੇ[3] ਹਉ ਕਿਉ ਸਹੁ ਰਾਵਣਿ ਜਾਉ ਜੀਉ ॥
ਇਕ ਦੂ ਇਕਿ ਚੜੰਦੀਆ[4] ਕਉਣੁ ਜਾਣੈ ਮੇਰਾ ਨਾਉ ਜੀਉ ॥
ਜਿਨੀ ਸਖੀ ਸਹੁ ਰਾਵਿਆ ਸੇ ਅੰਬੀ[5] ਛਾਵੜੀਏਹਿ ਜੀਉ ॥
ਸੇ ਗੁਣ ਮੰਞ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥
ਕਿਆ ਗੁਣ ਤੇਰੇ ਵਿਥਰਾ[6] ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥
ਇਕਤੁ ਟੋਲਿ[7] ਨ ਅੰਬੜਾ[8] ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥
ਸੁਇਨਾ ਰੁਪਾ[9] ਰੰਗੁਲਾ[10] ਮੋਤੀ ਤੈ ਮਾਣਿਕੁ ਜੀਉ ॥
ਸੇ ਵਸਤੂ ਸਹਿ ਦਿਤੀਆ ਮੈ ਤਿਨ ਸਿਉ ਲਾਇਆ ਚਿਤੁ ਜੀਉ ॥
ਮੰਦਰ ਮਿਟੀ ਸੰਦੜੇ[11] ਪਥਰ ਕੀਤੇ ਰਾਸਿ ਜੀਉ ॥
ਹਉ ਏਨੀ ਟੋਲੀ[12] ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥
ਅੰਬਰਿ[13] ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ॥
ਸਾਧਨ[14] ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥
ਸੁਤੀ ਸੁਤੀ ਝਾਲੁ[15] ਥੀਆ ਭੁਲੀ ਵਾਟੜੀਆਸੁ[16] ਜੀਉ ॥
ਤੈ ਸਹ ਨਾਲਹੁ ਮੁਤੀਅਸੁ[17] ਦੁਖਾ ਕੂੰ ਧਰੀਆਸੁ ਜੀਉ ॥
ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥
ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ[18] ਕਾਈ ਰਾਤਿ ਜੀਉ ॥ ੧ ॥

(ਰਾਗੁ ਸੂਹੀ, ਕੁਚਜੀ—762

ਰਾਤੀ ਹੋਵਨਿ ਕਾਲੀਆ[19] ਸੁਪੇਦਾ ਸੇ ਵੰਨ ॥
ਦਿਹੁ[20] ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ।
ਅੰਧੇ ਅਕਲੀ[21] ਬਾਹਰੇ ਮੂਰਖ ਅੰਧ ਗਿਆਨੁ ॥
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥ ੧ ॥ । ੯ ।

(ਵਾਰ ਸੂਹੀ ਸਲੋਕ ਪ: 13—789

ਚੋਰਾ[22] ਜਾਰਾ ਰੰਡੀਆ ਕੁਟਣੀਆ ਦੀਬਾਣੁ ॥
ਵੇਦੀਨਾ[23] ਕੀ ਦੋਸਤੀ ਵੇਦੀਨਾ ਕਾ ਖਾਣੁ ॥
ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥
ਗਦਹੁ ਚੰਦਨਿ ਖਉਲੀਐ[24] ਭੀ ਸਾਹੂ[25] ਸਿਉ ਪਾਣੁ ॥
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ ॥
ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ ॥ ੧ ॥ 11॥ 20 ॥

(ਵਾਰ ਸੂਹੀ ਸਲੋਕ, ਪ: 14—790

---

1. ਮੈਂ । 2. ਜੋ ਸਮਾ ਨਾ ਸਕਦੇ ਹੋਣ ਭਾਵ ਬਹੁਤੇ । 3. ਦੋਸ਼ । 4. ਚੜ੍ਹੀਆਂ ਹੋਈਆਂ ਉਤਮ । 5. ਅੰਬਾਂ ਦੀਆਂ ਠੰਢੀਆਂ ਛਾਵਾਂ ਹੇਠ ਭਾਵ ਸੁਖੀ । 6. ਵਿਸਤਾਰ ਕਰਾ । 7. ਵਡਿਆਈ ਦੇ ਸਮਾਨ ਦੇਵ 8. ਪਹੁੰਚ । 9. ਚਾਂਦੀ । 10. ਅਨੰਦ ਦੇਣ ਵਾਲਾ । 11. ਦੇ । 12. ਸੋਭਾ ਵਡਿਆਈ ਦੇ ਸਮਾਨ । 13. ਆਕਾਸ ਵਿਚ । 14. ਇਸਤ੍ਰੀ । 15. ਸਵੇਰ । 16. ਰਸਤਾ । 17. ਵਿਛੜ ਗਈ । 18. ਬਦ ਨਸੀਬ ਅਭਾਗਣ । 19. ਚਿਟੀਆਂ ਦੇ ਉਹੀ ਰੰਗ ਰਹਿੰਦੇ ਹਨ । 20. ਦਿਨ ਨੂੰ 21. ਅਕਲ ਤੋਂ ਬਿਨਾ । 22. ਚੋਰਾਂ, ਵਿਭਚਾਰੀਆਂ, ਵੇਸਵਾਵਾਂ ਅਤੇ ਦਲਾਲਣਾ ਦੀ । 23. ਅਧਰਮੀਆਂ । 24. ਮਲੀਏ । 25. ਸੁਆਹ ।

ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥ ਸਾਚੀ ਰਹਤ ਸਦਾ ਮਨਿ ਸੋਈ ॥
ਮਨਮੁਖ ਕਥਨੀ ਹੈ ਪਰੁ ਰਹਤੁ ਨ ਹੋਈ ॥ ਨਾਵਹੁ ਭੂਲੇ ਥਾਉ ਨ ਕੋਈ ॥
(ਰਾਗੁ ਬਿਲਾਵਲੁ ਅਸ਼ਟ. 3. 1—831

ਮਨਮੁਖਿ ਭੂਲੈ ਜਮ ਕੀ ਕਾਣਿ[1] ॥ ਪਰ[2] ਘਰੁ ਜੋਹੈ[3] ਹਾਣਿ ਹਾਣਿ ।
ਮਨਮੁਖਿ ਭਰਮਿ ਭਵੈ ਬੇਬਾਣਿ[4] ॥ ਵੇਮਾਰਗਿ[5] ਮੂਸੈ · ਮੰਤ੍ਰਿ ਮਸਾਣਿ ॥
ਸਬਦੁ ਨ ਚੀਨੈ ਲਵੈ ਕੁਬਾਣਿ ॥ ਨਾਨਕ ਸਚਿ ਰਤੇ ਸੁਖੁ ਜਾਣਿ ॥ ੨ ॥
(ਰਾਗੁ ਰਾਮਕਲੀ, ਸਿਧ ਗੋਸ਼ਟਿ 26—941

ਬਿਮਲ[6] ਮਝਾਰਿ[7] ਬਸਸਿ ਨਿਰਮਲ ਜਲ ਪਦਮਨਿ[8] ਜਾਵਲ ਰੇ ॥
ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥ ੧ ॥
ਦਾਦਰ ਤੂੰ ਕਬਹਿ ਨ ਜਾਨਸਿ ਰੇ ॥
ਭਖਸਿ ਸਿਬਾਲੁ[9] ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥ ੧ ॥ ਰਹਾਉ ॥
ਬਸੁ[10] ਜਲ ਨਿਤ ਨ ਵਸਤ ਅਲੀਅਲ[11] ਮੇਰ[12] ਚਚਾ[13] ਗੁਨ ਰੇ ॥
ਚੰਦ[14] ਕੁਮਦਨੀ ਦੂਰਹੁ ਨਿਵਸਸਿ ਅਨਭਉ[15] ਕਾਰਨਿ ਰੇ । ੨ ॥
ਅੰਮ੍ਰਿਤ ਖੰਡੁ ਦੂਧਿ ਮਧੁ[16] ਸੰਚਸਿ ਤੂ ਬਨ ਚਾਤੁਰ ਰੇ ।
ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ[17] ਜਿਉ ਰੇ ॥ ੩ ॥
ਪੰਡਿਤ ਸੰਗਿ ਵਸਹਿ ਜਨ ਮੂਰਖ[13] ਆਗਮ ਸਾਸ ਸੁਨੇ ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ[18] ਪੂਛਿ ਜਿਉ ਰੇ ॥
ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ ॥
ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥ ੫ ॥ 411 ॥
(ਰਾਗੁ ਮਾਰੂ ੫—990

---

1. ਮੁਥਾਜੀ ।
2. ਪਰ ਇਸਤ੍ਰੀ ।
3. ਵੇਖਦਾ ਹੈ ।
4. ਉਜਾੜ ਵਿਚ ।
5. ਸ਼ਮਸ਼ਾਨ ਵਿਚ ਮੰਤ੍ਰ ਪੜ੍ਹਨ ਵਾਲਾ ਜੋਗੀ ਕੁਰਾਹੇ ਪੈਣ ਕਰਕੇ ਲੁਟਿਆ ਜਾਂਦਾ ਹੈ ।
6. ਪਵਿਤ੍ਰ ਨਿਰਮਲ (ਸਰੋਵਰ) ।
7. ਵਿਚ ।
8. ਕੰਵਲ ਤੇ ਜਾਲਾ (ਦੋਵੇ)
9. ਜਾਲਾ ।
10. ਜਲ ਵਿਚ ਸਦਾ ਵਸਦਾ ਹੈ ।
11. ਭੌਰਾ ।
12. ਗੁਣ ਦੀ ਚਰਚਾ ਕਰਦਾ(ਮਸਤ)ਹੈ ।
13. ਚੰਦ ਨੂੰ ਦੇਖ ਕੇ ਕਮੀਆਂ ਖਿੜਦੀਆਂ ਹੋਈਆਂ ਨੀਵੀਆਂ ਹੁੰਦੀਆਂ ਹਨ ।
14. (ਵਡਿਆਈ ਦਾ) ਅਨੁਭਵ ।
15. ਸ਼ਹਦ ।
16. ਪਿਸੂ ਚਿਚੜ ।
17. ਵੇਦ ਅਤੇ ਸ਼ਾਸਤ੍ਰ ।
18. ਕੁੱਤਾ ।

## ਦਸਮ ਦੁਆਰ ਤੇ ਅਨਹਤ ਨਾਦ

ਦੇਹੀ ਨਗਰੀ[1] ਨਉ[4] ਦਰਵਾਜੇ ॥ ਸਿਰਿ[2] ਸਿਰਿ ਕਰਣੈਹਾਰੈ ਸਾਜੇ ॥
ਦਸਵੈ[3] ਪੁਰਖੁ ਅਤੀਤੁ[4] ਨਿਹਾਲਾ ਆਪੇ ਅਲਖੁ ਲਖਾਇਆ ॥

(ਮਾਰੂ 4, 19—1039

ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥ ਸਰਣ ਰਹਣ ਰਸੁ ਅੰਤਰ ਭਾਏ ॥
ਗਰਬੁ ਨਿਵਾਰਿ ਗਗਨ ਪੁਰੇ ਪਾਏ ॥

(ਰਾਗੁ ਗਉੜੀ 1. 9—153

ਗੁਰਮਤਿ ਰਾਮੁ ਜਪੈ ਜਨੁ ਪੂਰਾ ॥
ਤਿਤੁ ਘਟ ਅਨਹਤ ਬਾਜੇ ਤੂਰਾ ॥ 24 ॥

(ਰਾਗੁ ਗਉੜੀ ਅਸਟ—228

ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥
ਤਿਸੁ ਰੂਪ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥ ੧ ॥
ਕਰੇ ਵਖਿਆਣੁ ਜਾਣੈ ਜੇ ਕੋਈ ॥ ਅੰਮ੍ਰਿਤੁ ਪੀਵੈ ਸੋਈ ॥ ੧ ॥ ਰਹਾਉ ॥
ਜਿਨ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥
ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਈਆ ਕੇ ਲਾਹੇ[6] ॥
ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥
ਗਰੈ[7] ਰੂਪਿ ਨਿਰਾਲਮੁ[8] ਬੈਠਾ ਨਦਰਿ ਕਰੇ[9] ਵਿਚਿ ਛਾਇਆ ॥ ੩ ॥
ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥
ਸਬਦਿ ਅਨਾਹਦਿ[10] ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥ ੪ ॥8 ॥

(ਰਾਗੁ ਆਸਾ 4. 8—351

---

ਨੌ ਸੁਰਾਖ, ਭਾਵ ਇੰਦ੍ਰੇ ।
ਹਰੇਕ ਨੂੰ ।
ਦਸਮ ਦੁਆਰ ।
ਨਿਰਲੇਪ ।
ਦਸਮ ਦੁਆਰ ।
ਲਾਭ ।
ਗੜ, ਝਗੜਾ ਰੂਪੀ ਸੰਸਾਰ ।
ਨਿਰਲੇਪ ।
ਮਾਇਆ ਦੀ ਛਾਇਆ ਵਿਚ ।
. ਬਿਨਾ ਆਘਾਤ ਤੋਂ ਉਤਪੰਨ ਹੋਣ ਵਾਲਾ ।

ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥
ਅਨ ਦਿਨੁ[1] ਰਾਤਾ ਮਨੁ ਬੈਰਾਗੀ[2] ਸੁੰਨ ਮੰਡਲਿ ਘਰੁ ਪਾਇਆ ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਿਖਾਇਆ ॥
ਆਸਣਿ ਬੈਸਣਿ ਥਿਰੁ[3] ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣਝੁਣ ਕਾਰੇ ॥ 211 ॥

(ਆਸਾ ਛੰਤ 1. 2 —437

---

1. ਹਰ ਰੋਜ਼ ।
2. ਨਿਰ-ਵਿਕਲਪ ।
3. ਸਥਿਰ ਹੈ ।

# ਗੁਰੂ ਨਾਨਕ ਤੇ ਸਿਧਾਂ ਦੇ ਵਿਚਕਾਰ ਵਾਰਤਾਲਾਪ

ਪ੍ਰਸ਼ਨ :—ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਉ[2] ॥
ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ ॥
ਕਹ ਬੈਸਹੁ ਕਹ ਰਹੀਐ ਬਾਲੇ[3] ਕਹ ਆਵਹੁ ਕਹ ਜਾਹੋ ॥
ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੁ ॥ ੨ ॥

ਉੱਤਰ :—ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ ।
ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ[4] ॥
ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥
ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ ॥ ੩ ॥

ਪ੍ਰਸ਼ਨ :— ਦੁਨੀਆ ਸਾਗਰੁ ਦੁਤਰੁ[5] ਕਹੀਐ ਕਿਉ ਕਰਿ ਪਾਈਐ ਪਾਰੋ ॥
ਚਰਪਟੁ ਬੋਲੈ ਅਉਧੂ[6] ਨਾਨਕ ਦੇਹੁ ਸਚਾ ਬੀਚਾਰੋ ॥ ੪ ॥

ਉੱਤਰ :—ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥
ਸਾਚੁ ਕਹਹੁ ਤੁਮ ਪਾਰਗਰਾਮੀ[7] ਤੁਝੁ ਕਿਆ ਬੈਸਣੁ ਦੀਜੈ ॥ ੪ ॥
ਜੈਸੇ ਜਲ ਮਹਿ ਕਮਲੁ ਨਿਰਾਲਮੁ[8] ਮੁਰਗਾਈ ਨੈਸਾਣੇ[9] ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥
ਮਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥
ਅਗਮੁ[10] ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥ ੫ ॥

---

1. ਤੂ ਕੌਣ ਹੈ ।
2. ਮਨੋਰਥ ।
3. ਹੇ ਬਾਲਕ (ਗੁਰੂ ਨਾਨਕ) ।
4. ਰੱਬੀ ਇੱਛਾ ਅਨੁਸਾਰ ।
5. ਜੋ ਪਾਰ ਕਰਨਾ ਮੁਸ਼ਕਲ ਹੋਵੇ ।
6. ਇਕ ਵਸਤੁ ।
7. ਪਾਰ ਪੁਜਿਆ ਹੋਇਆ ।
8. ਨਿਰਲੇਪ.
9. ਨਦੀ ਦੇ ਸਾਹਮਣੇ ।
10. ਅਗਿਆਤ ਵਾਹਿਗੁਰੂ

**ਜੋਗੀ** :—ਹਾਟੀ[1] ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥
ਕੰਦ[2] ਮੂਲੁ[3] ਅਹਾਰੋ[4] ਖਾਈਐ ਅਉਧੂ[5] ਬੋਲੈ ਗਿਆਨੇ ॥
ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ ॥
ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ[6] ॥ ੭ ॥

**ਉਤਰ** :—ਹਾਟੀ ਬਾਟੀ ਨੀਦ[7] ਨ ਆਵੈ[8] ਪਰ ਘਰਿ ਚਿਤੁ ਨ ਡੁੋਲਾਈ ॥
ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਇ ॥
ਹਾਟੁ ਪਟਣੁ ਘਰੁ[9] ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ ॥
ਖੰਡਿਤ[10] ਨਿਦ੍ਰਾ ਅਲਪ[11] ਅਹਾਰੀ ਨਾਨਕ ਤਤੁ ਬੀਚਾਰੋ ॥ ੮ ॥

**ਜੋਗੀ** :—ਦਰਸਨੁ ਭੇਖ[12] ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ ॥
ਬਾਰਹ[13] ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ ॥
ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ[15] ਨ ਖਾਈਐ ॥

**ਗੁਰੂ ਨਾਨਕ** :—ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ ॥ ੯ ॥
ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ ॥
ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ ।
ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ ।
ਸਾਚਾ ਸਾਹਿਬੁ ਸਾਚੀ ਨਾਈ[16] ਪਰਖੈ ਗੁਰ ਕੀ ਬਾਤ ਖਰੀ ॥ ੧੦ ॥
ਊੰਧਉ[17] ਖਪਰੁ ਪੰਚ ਭੂ[18] ਟੋਪੀ ॥ ਕਾਂਇਆ ਕੜਾਸਣੁ[19] ਮਨੁ ਜਾਗੋਟੀ[20] ॥
ਸਤੁ ਸੰਤੋਖੁ ਸੰਜਮੁ ਹੈ ਨਾਲਿ ॥ ਨਾਨਕ ਗੁਰਮੁਖਿ ਨਾਮੁ ਸਮਾਲਿ ॥ ੧੧ ॥

---

1. (ਮੰਡੀਆਂ) ਬਾਜ਼ਾਰਾ ਅਤੇ (ਆਮ ਰਸਤਿਆਂ ਸੜਕਾਂ ਤੋਂ ਵਖ
2. ਫਲ ਆਦਿਕ ।
3. ਜੜ੍ਹ ਗਾਜਰ ਆਦਿਕ
4. ਭੋਜਨ ।
5. ਜੋਗੀ, ਅਵਧੂਤ ।
6. ਇਹੋ ਹੈ ।
7. ਭਾਵ ਅਗਿਆਨਤਾ ਦੀ ਨੀਂਦ ।
8. ਪਰ ਇਸਤ੍ਰੀ ।
9. ਆਪਣੇ ਅੰਦਰ ਹੀ
10. ਅਗਿਆਨ ਦੀ ਨਿੰਦ੍ਰਾ ਟੁਟਦੀ ਹੈ ।
11. ਥੋੜਾ ।
12. ਵੇਸ ।
13. ਬਾਰਾਂ ਸੰਪਰਦਾਵਾਂ ।
14. ਇਕ ਪੰਥ ਬਣਾਉ (ਆਈ ਪੰਥਨ)
15. ਜਨਮ ਮਰਨ ਦੀ ।
16. ਵਡਿਆਈ ।
17. ਉਲਟਿਆਂ ਮਨ (ਸੰਸਾਰਕ ਵਿਸ਼ਿਆਂ ਵਲੋਂ) ।
18. ਪੰਜਾ ਭੂਤਾਂ ਦੇ ਦੈਵੀ ਗੁਣ ਆਕਾਸ਼ ਤੋਂ ਨਿਰਲੇਪਤਾ, ਅਗਨ ਤੋਂ ਸੋਕ ਸਾੜਨੀ, ਧਰਤੀ ਤੋਂ ਧੀਰਜ, ਪਾਣੀ ਤੇ ਮੈਲ ਧੋਣੀ, ਹਵਾ ਤੇ ਸਮ ਦ੍ਰਿਸ਼ਟਤਾ ।
19. ਕੁਸ਼ਾ ਦਾ ਆਸਣ ।
20. ਲੰਗੋਟੀ ।

ਪ੍ਰਸ਼ਨ :—ਕਵਨ ਸੁ ਗੁਪਤਾ ਕਵਨੁ ਸੁ ਮੁਕਤਾ ॥ ਕਵਨੁ ਸੁ ਅੰਤਰਿ ਬਾਹਰਿ ਜੁਗਤਾ[1] ॥
ਕਵਨ ਸੁ ਆਵੈ ਕਵਨੁ ਸੁ ਜਾਇ ॥ ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥੧੨॥

ਉੱਤਰ :—ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥ ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥
ਮਨਮੁਖਿ ਬਿਨਸੈ ਆਵੈ ਜਾਇ ॥ ਨਾਨਕ ਗੁਰਮੁਖਿ ਸਾਚਿ ਸਮਾਇ ॥ ੧੩ ॥

ਪ੍ਰਸ਼ਨ :—ਕਿਉ ਕਰਿ ਬਾਧਾ ਸਰਪਨਿ[2] ਖਾਧਾ ॥ ਕਿਉ ਕਰਿ ਖੋਇਆ ਕਿਉ ਕਰਿ ਲਾਧਾ ॥
ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ[3] ॥
ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥ ੧੪ ॥

ਉਤਰ :—ਦੁਰਮਤਿ ਬਾਧਹ ਸਰਪਨਿ ਖਾਧਾ ॥ ਮਨਮੁਖਿ ਖੋਇਆ ਗੁਰਮੁਖਿ ਲਾਧਾ ॥
ਸਤਿਗੁਰੁ ਮਿਲੈ ਅੰਧੇਰਾ ਜਾਇ ॥ ਨਾਨਕ ਹਉਮੈ ਮੇਟਿ ਸਮਾਇ ॥ ੧੫ ॥
ਸੁੰਨ[4] ਨਿਰੰਤਰਿ ਦੀਜੈ ਬੰਧੁ ॥ ਉਡੈ ਨ ਹੰਸਾ[5] ਪੜੈ ਨ ਕੰਧੁ[6] ॥
ਸਹਜ ਗੁਫਾ ਘਰੁ ਜਾਣੈ ਸਾਚਾ ॥ ਨਾਨਕ ਸਾਚੇ ਭਾਵੈ ਸਾਚਾ ॥ ੧੬ ॥

ਪ੍ਰਸ਼ਨ :—ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥ ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥
ਕਿਸੁ ਵਖਰ[8] ਕੇ ਤੁਮ ਵਣਜਾਰੇ ॥ ਕਿਉ ਕਰਿ ਸਾਥੁ[9] ਲੰਘਾਵਹੁ ਪਾਰੇ ॥੧੭॥

ਉੱਤਰ :—ਗੁਰਮੁਖਿ ਖੋਜਤ ਭਏ ਉਦਾਸੀ ॥ ਦਰਸਨ ਕੈ ਤਾਈ ਭੇਖ ਨਿਵਾਸੀ ॥
ਸਾਚ ਵਖਰ ਕੇ ਹਮ ਵਣਜਾਰੇ ॥ ਨਾਨਕ ਗੁਰਮੁਖਿ ਉਤਰਸਿ ਪਾਰੇ ॥ ੧੮ ॥

ਪ੍ਰਸ਼ਨ :—ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥ ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥
ਕਿਤੁ ਬਿਧਿ ਆਸਾ ਮਨਸਾ[10] ਖਾਈ ॥ ਕਿਤੁ ਬਿਧਿ ਜੋਤਿ ਨਿਰੰਤਰਿ ਪਾਈ ॥
ਬਿਨੁ ਦੰਤਾ ਕਿਉ ਖਾਈਐ ਸਾਰੁ[11] ॥ ਨਾਨਕ ਸਾਚਾ ਕਰਹੁ ਬੀਚਾਰੁ ॥ ੧੯ ॥

---

1. ਜੁੜਿਆ ਹੋਇਆ ।
2. ਭਾਵ ਮਾਇਆ ਨੇ ।
3. ਅਗਿਆਨਤਾ ਦਾ ।
4. ਅਫੁਰ ਬ੍ਰਹਮ ।
5. ਜੀਵਾਤਮਾ ।
6. ਰੁਕਾਵਟ ।
7. ਸਰੀਰ ਰੂਪੀ ।
8. ਵਸਤੂ, ਸੌਦਾ ।
9. ਸਮੂਹ ਸਾਥੀ ।
10. ਇੱਛਾ ।
11. (ਵਿਕਾਰ ਰੂਪੀ) ਲੋਹਾ

**ਉੱਤਰ** :—ਸਤਿਗੁਰ ਕੈ ਜਨਮੇ ਗਵਨੁ[1] ਮਿਟਾਇਆ ॥ ਅਨਹਤਿ[2] ਰਾਤੇ ਇਹੁ ਮਨੁ ਲਾਇਆ॥
ਮਨਸਾ[3] ਆਸਾ ਸਬਦਿ ਜਲਾਈ ॥ ਗੁਰਮੁਖਿ ਜੋਤਿ ਨਿਰੰਤਰਿ ਪਾਈ ॥
ਤ੍ਰੈ ਗੁਣ[4] ਮੇਟੇ ਖਾਈਐ ਸਾਰੁ ॥ ਨਾਨਕ ਤਾਰੇ ਤਾਰਣਹਾਰੁ ॥ ੨੦ ॥

**ਪ੍ਰਸ਼ਨ** :—ਕਵਣੁ ਮੂਲੁ ਕਵਣ ਮਤਿ ਵੇਲਾ ॥ ਤੇਰਾ ਕਵਣੁ ਗੁਰੂ ਜਿਸਕਾ ਤੂ ਚੇਲਾ ॥
ਕਵਣ ਕਥਾ ਲੇ ਰਹਹੁ ਨਿਰਾਲੇ ॥ ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥
ਏਸੁ ਕਥਾ ਕਾ ਦੇਇ ਬੀਚਾਰੁ ॥ ਭਵਜਲੁ ਸਬਦਿ, ਲੰਘਾਵਣ ਹਾਰੁ ॥ ੪੩ ॥

**ਉਤਰ** :—ਪਵਨ[5] ਅਰੰਭੁ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥
ਅਕਥ ਕਥਾ ਲੇ ਰਹਉ ਨਿਰਾਲਾ ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥
ਏਕੁ ਸਬਦੁ ਜਿਤੁ ਕਥਾ ਵੀਚਾਰੀ ॥ ਗੁਰਮੁਖਿ ਹਉਮੈ ਅਗਨਿ ਨਿਵਾਰੀ ॥ ੪੪ ॥

**ਪ੍ਰਸ਼ਨ** :—ਮੈਣ[6] ਕੇ ਦੰਤ ਕਿਉ ਖਾਈਐ ਸਾਰੁ[7] ॥ ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ[8] ॥
ਹਿਵੈ[9] ਕਾ ਘਰੁ ਮੰਦਰੁ ਅਗਨਿ ਪਿਰਾਹਨੁ[10] ॥ ਕਵਨ ਗੁਫਾ ਜਿਤੁ ਰਹੈ ਅਵਾਹਨੁ[11]।
ਇਤ ਉਤ ਕਿਸ ਕਉ ਜਾਣਿ ਸਮਾਵੈ ॥ ਕਵਨ ਧਿਆਨੁ ਮਨੁ ਮਨਹਿ ਸਮਾਵੈ॥੪੫॥

**ਉੱਤਰ** :—ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ[12] ਮੇਟੈ ਏਕੋ ਹੋਵੈ ॥
ਜਗੁ ਕਰੜਾ ਮਨ ਮੂਖੁ ਗਾਵਾਰੁ । ਸਬਦੁ ਕਮਾਈਐ ਖਾਈਐ ਸਾਰੁ ॥
ਅੰਤਰਿ ਬਾਹਰਿ ਏਕੋ ਜਾਣੈ ॥ ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥ ੪੬ ॥
ਸਚ ਭੈ ਰਾਤਾ ਗਰਬੁ ਨਿਵਾਰੈ ॥ ਏਕੋ ਜਾਤਾ ਸਬਦੁ ਵੀਚਾਰੈ ।
ਸਬਦੁ ਵਸੈ ਸਚੁ ਅੰਤਰਿ ਹੀਆ[13] ॥ ਤਨੁ ਮਨੁ ਸੀਤਲੁ ਰੰਗਿ ਰੰਗੀਆ ॥
ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ ॥ ਨਾਨਕ[14] ਨਦਰੀ ਨਦਰਿ ਪਿਆਰੇ ॥ ੪੭ ॥

1. ਆਵਾਗਵਨ ।
2. ਆਤਮ ਮੰਡਲ ਦਾ ਸ਼ਬਦ ।
3. ਇੱਛਾ ।
4. ਤਮੋ, ਰਜੋ, ਸਤੋ ਗੁਣ ।
5. ਪ੍ਰਾਣ ।
6. ਮੋਮ ।
7. ਲੋਹਾ ।
8. ਭੋਜਨ ।
9. ਬਰਫ ।
10. ਚੋਲਾ, ਪਹਿਰਾਵਾ ।
11. ਅਹਿਲ ਜਿਥੇ ਮਨ ਟਿਕ ਜਾਵੇ ।
12. ਦ੍ਵੈਤ ਭਾਵ ।
13. ਹਿਰਦਾ ।
14. ਪ੍ਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਨਾਲ ।

**ਪ੍ਰਸ਼ਨ** :—ਕਵਨ ਮੁਖਿ ਚੰਦੁ[1] ਹਿਵੈ[2] ਘਰੁ ਛਾਇਆ ॥
ਕਵਨ ਮੁਖਿ[3] ਸੂਰਜੁ[4] ਤਪੈ ਤਪਾਇਆ ॥
ਕਵਨ ਮੁਖਿ ਕਾਲੁ ਜੋਹਤ[5] ਨਿਤ ਰਹੈ[6] ॥ ਕਵਨ ਬੁਧਿ ਗੁਰਮੁਖਿ ਪਤਿ ਰਹੈ ॥
ਕਵਨੁ ਜੋਧੁ ਜੋ ਕਾਲੁ ਸੰਘਾਰੈ ॥ ਬੋਲੈ ਬਾਣੀ ਨਾਨਕੁ ਬੀਚਾਰੈ ॥ ੪੮ ॥

**ਉਤਰ** :—ਸਬਦੁ ਭਾਖਤ[7] ਸਸਿ[8] ਜੋਤਿ ਅਧਾਰਾ ॥ ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ॥
ਸੁਖੁ ਦੁਖੁ ਸਮ[9] ਕਰਿ ਨਾਮੁ ਅਧਾਰਾ ॥ ਆਪੇ ਪਾਰਿ ਉਤਾਰਣ ਹਾਰਾ ॥
ਗੁਰ ਪਰਚੈ ਮਨੁ ਸਾਚਿ ਸਮਾਇ ॥ ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥ ੪੯ ॥

**ਪ੍ਰਸ਼ਨ** :—ਸੁੰਨੁ[10] ਸੁੰਨੁ ਕਹੈ ਸਭੁ ਕੋਈ ॥ ਅਨਹਤ[11] ਸੁੰਨੁ ਕਹਾ ਤੇ ਹੋਈ
ਅਨਹਤ ਸੁੰਨਿ ਰਤੇ ਸੇ ਕੈਸੇ ॥

**ਉਤਰ**..................ਜਿਸ ਤੇ ਉਪਜੇ ਤਿਸ ਹੀ ਜੈਸੇ॥
ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥ ਨਾਨਕ ਗੁਰਮੁਖਿ ਮਨੁ ਸਮਝਾਇ ॥੫੨॥
ਨਉ[12] ਸਰ ਸੁਭਰ ਦਸਵੈ ਪੂਰੇ[13] ॥ ਤਹ ਅਨਹਤ ਸੁੰਨ ਵਜਾਵਹਿ ਤੂਰੇ ॥
ਸਾਚੈ ਰਾਚੇ ਦੇਖਿ ਹਜੂਰੇ ॥ ਘਟਿ ਘਟਿ ਸਾਚੁ ਰਹਿਆ ਭਰਪੂਰੇ ॥
ਗੁਪਤੀ ਬਾਣੀ ਪਰਗਟੁ ਹੋਇ ॥ ਨਾਨਕ ਪਰਖਿ ਲਏ ਸਚੁ ਸੋਇ ॥ ੫੩ ॥

**ਪ੍ਰਸ਼ਨ** :—ਸੁਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ।
ਤ੍ਰੈ[14] ਸਤ ਅੰਗੁਲ ਵਾਈ[15] ਕਹੀਐ ਤਿਸੁ ਕਹੁ ਕਵਨੁ ਅਧਾਰੋ ।
ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ॥

**ਉੱਤਰ** :—ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਆਪਣੇ ਮਨ ਸਮਝਾਏ ॥
ਗੁਰਮੁਖਿ ਸਬਦੇ ਸਚਿ ਲਿਵਲਾਗੈ ਕਰਿ ਨਦਰੀ[16] ਮੇਲਿ ਮਿਲਾਏ ॥
ਆਪੇ ਦਾਨਾ ਆਪੇ ਬੀਨਾ[18] ਪੂਰੈ ਭਾਗਿ ਸਮਾਏ ॥ ੫੮ ॥
ਸੁ ਸਬਦ ਕਉ ਨਿਰੰਤਰਿ ਵਾਸੁ ਅਲਖ ਜਹ ਦੇਖਾ ਤਹ ਸੋਈ ॥

---

1. ਚੰਦ੍ਰਮਾ (ਸ਼ਾਂਤੀ ਦਾ) ।
2. ਬਰਫ ।
3. ਕਿਸ ਪ੍ਰਕਾਰ ।
4. ਸੂਰਜ (ਗਿਆਨ ਦਾ) ।
5. ਜੋਹਣਾ, ਤਕਣਾ ।
6. ਸਮਾਪਤ ਹੋਵੇ ।
7. ਬੋਲਣ ਨਾਲ ।
8. ਚੰਦ੍ਰਮਾ ।
9. ਸਮਾਨ ਕਰਕੇ ।
10. ਅਫੁਰ ਅਵਸਥਾ ।
11. ਸਦਾ ਰਹਿਣ ਵਾਲੀ ।
12. ਨੌ ਦੁਆਰ ।
13. ਭਰੇ ।
14. ਦਸ ।
15. ਹਵਾ, ਪ੍ਰਾਣ ।
16. ਕ੍ਰਿਪਾ ਦ੍ਰਿਸ਼ਟੀ ਦੁਆਰਾ ।
17. ਗਿਆਤਾ ।
18. ਵੇਖਣ ਵਾਲਾ ।

ਪਵਨ ਕਾ ਵਾਸਾ ਸੁੰਨ[1] ਨਿਵਾਸਾ[2] ਅਕਲ ਕਲਾ ਧਰ[3] ਸੋਈ ॥
ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋ ਮੰਨਿ ਵਸਾਏ ॥
ਸਬਦਿ ਗੁਰੂ ਭਵ ਸਾਗਰੁ ਤਰੀਐ[5] ਇਤ ਉਤ ਏਕੋ ਜਾਣੈ ॥
ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥ ੫੯ ॥
ਤ੍ਰੈ ਸਤ ਅੰਗੁਲ ਵਾਈ[6] ਅਉਧੂ ਸੁੰਨ ਸਚੁ ਆਹਾਰੋ ॥
ਗੁਰਮੁਖਿ ਬੋਲੈ ਤਤੁ ਬਿਰੋਲੈ[7] ਚੀਨੈ[8] ਅਲਖ ਅਪਾਰੋ ॥
ਤ੍ਰੈ[10] ਗੁਣ ਮੇਟੇ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥
ਸੁਖਮਨਾ[11] ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥ ੬੦ ॥

---

1. ਅਫੁਰ ਬ੍ਰਹਮ ।
2. ਗੁਣ ਚਿੰਨ੍ਹ ਰਹਿਤ ।
3. ਸ਼ਕਤੀ ।
4. ਸੰਸਾਰ ਰੂਪੀ ।
5. ਇਥੇ ਮਾਤ ਲੋਕ ਵਿਚ ਤੇ ਅਗੇ ਦਰਗਾਹ ਵਿਚ ।
6. ਹਵਾ, ਪ੍ਰਾਣ ।
7. ਰਿੜਕਦਾ ਹੈ ।
8. ਪਛਾਣਦਾ ਹੈ ।
9. ਤਮੋ, ਰਜੋ ਤੇ ਸਤੋ ਗੁਣ ।
10. ਯੋਗੀਆਂ ਅਨੁਸਾਰ ਰੀੜ ਦੀ ਹੱਡੀ ਨਾਲ ਸਥਿਤ ਤਿੰਨ ਨਾੜੀਆਂ ।

**ਪ੍ਰਸ਼ਨ** :—ਮਨ ਕਾ ਜੀਉ[1] ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥
ਗਿਆਨ ਕੀ ਮੁਦ੍ਰਾ[2] ਕਵਨ ਅਉਧੂ[3] ਸਿਧ ਕੀ ਕਵਨ ਕਮਾਈ ॥

**ਉਤਰ** :—ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ ॥
ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਆਘਾਈ[4] (......61)

**ਪ੍ਰਸ਼ਨ** :—ਕਵਨ ਬੁਧਿ ਜਿਤੁ ਅਸਥਿਰੁ ਰਹੀਐ ਕਿਤੁ ਭੋਜਨਿ ਤ੍ਰਿਪਤਾਸੈ ॥

**ਉਤਰ** :—ਨਾਨਕ ਦੁਖੁ ਸੁਖੁ ਸਮ[5] ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ ॥ ੬੧ ॥

**ਪ੍ਰਸ਼ਨ** :—ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ[6] ਰਹਤਾ ॥
ਨਾਭਿ ਕਮਲ ਅਸਥੰਭੁ[7] ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ[8] ॥
ਰੂਪੁ ਨ ਹੋਤੋ ਰੇਖ ਨ ਕਾਈ ਤਾ ਸ਼ਬਦਿ ਕਹਾ ਲਿਵ ਲਾਈ ॥
ਰਕਤੁ ਬਿੰਦੁ ਕੀ ਮੜੀ[9] ਨ ਹੋਤਿ ਮਿਤਿ ਕੀਮਤਿ ਨਹੀ ਪਾਈ ॥
ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉਕਰਿ ਜਾਪਸਿ[10] ਸਾਚਾ ॥

**ਉਤਰ** :—ਨਾਨਕ ਨਾਮਿ ਰਤੇ ਬੈਰਾਗੀ ਇਬਤਬ ਸਾਚੋ ਸਾਚਾ ॥ ੬੬ ॥
ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ ॥

---

1. ਆਧਾਰ ।
2. ਚਿੰਨ੍ਹ ।
3. ਹੇ ਅਵਧੂਤ ।
4. ਤ੍ਰਿਪਤ ।
5. ਸਮਾਨ ।
6. ਕਿਥੇ ।
7. ਸਤੰਭ, ਸਹਾਰਾ ।
8. ਟਿਕਦਾ ।
9. ਸਰੀਰ ।
10. ਜਾਪਦਾ ਹੈ ।

ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨੁਰਾਗੀ[1] ॥
ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ[2] ਰਹਤਉ ਸਬਦੁ ਸੁ ਸਾਰੁ ॥
ਗਉਨੁ[3] ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥
ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ[4] ॥
ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ ॥ ੬੭ ॥

---

1. ਪ੍ਰੇਮ ਵਿਚ ਰੰਗੀ ਹੋਈ ।
2. ਕੁਲ ਰਹਿਤ ।
3. ਪ੍ਰਿਥਵੀ ।
4. ਅਸਚਰਜ ।

# ਕਲਜੁਗ ਤੇ ਉਸਦਾ ਭਾਵ ਅਰਥ

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ[1] ਤਪਤ ਰਹੈ ॥
ਸਾ ਧਰਤੀ ਸੋ ਪਉਣੁ ਝੁਲਾਰੇ[2] ਜੁਗ ਜੀਅ ਖੇਲੇ[3] ਥਾਵ ਕੈਸੇ ॥ ੧ ॥
ਜੀਵਨ[4] ਤਲਬ ਨਿਵਾਰਿ ॥
ਹੋਵੈ ਪਰਵਾਣਾ ਕਰਹਿ ਧਿਙਾਣਾ[5] ਕਲਿ ਲਖਣ ਵੀਚਾਰਿ[6] ॥ ੧ ॥ ਰਹਾਉ ॥
ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥ ੨ ॥
ਜੇ ਕੋ ਸਤੁ ਕਰੇ ਸੋ ਛੀਜੈ[7] ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥ ੩ ॥
ਜਿਸੁ ਸਿਕਦਾਰੀ[8] ਤਿਸਹਿ ਖੁਆਰੀ ਚਾਕਰ[9] ਕੇਹੇ ਡਰਣਾ ॥
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥ ੪ ॥
ਆਖੁ[10] ਗੁਣਾ ਕਲਿ ਆਈਐ ॥
ਤਿਹੁ[11] ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥ ੧॥ ਰਹਾਉ॥
ਕਲਿ ਕਲਵਾਲੀ[12] ਸਰਾ[13] ਨਿਬੇੜੀ ਕਾਜੀ[14] ਕ੍ਰਿਸਨਾ ਹੋਆ ॥
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥ ੫ ॥
ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥ ੬ ॥
ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥
ਨਾਨਕ ਨਾਉ ਭਇਆ ਰਹਮਾਣੁ ॥ ਕਰਿ ਕਰਤਾ ਤੂ ਏਕੋ ਜਾਣੁ ॥ ੭ ॥
ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥
ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥ ੮ ॥ ੧ ॥

(ਰਾਗੁ ਰਾਮਕਲੀ, ਅਸ਼ਟ 1·8·1-902

---

1. ਸੂਰਜ ।
2. ਜੁਗ ਜੀਵਾਂ (ਦੇ ਮਨਾਂ) ਵਿਚ ਵਿਆਪਦਾ ਹੈ।
3. ਭਾਵ ਕੋਈ ਖਾਸ ਥਾਂ ਨਹੀਂ ।
4. ਜੀਵਨ ਦੀ ਇੱਛਾ ।
5. ਧੱਕਾ ।
6. ਸਮਝ ।
7. ਘਟਦਾ ਹੈ ।
8. ਸਰਦਾਰੀ ।
9. ਨੌਕਰ ।
10. ਉਸਤਤ ਕਰੋ ।
11. ਤਿੰਨਾਂ ਜੁਗਾਂ ਦਾ ਨਿਆਂ ਨਸ਼ਟ ਹੋ ਗਿਆ ਹੈ।
12. ਕਲਹ (ਦੁਖ) ਵਾਲੀ ।
13. ਸ਼ਰਾ, ਮੁਸਲਮਾਨੀ ਸਿਧਾਂਤ-ਮਰਜਾਦਾ ।
14. ਕਾਲੇ ਦਿਲ ਵਾਲਾ ਹੋ ਗਿਆ ਹੈ ।

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ[1] ॥
ਇਲਤਿ[2] ਕਾ ਨਾਉ ਚਉਧਰੀ ਕੂੜੀ[3] ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥

(ਵਾਰ ਮਲਾਰੁ, ਸਲੋਕ ਮ: 2, ਪ:੨੨—1288

---

1. ਬਚਨ ।
2. ਸ਼ਰਾਰਤ ।
3. ਝੂਠ ਰਾਹੀਂ ।

# ਸਮਕਾਲਿਕ ਸਮਾਜੀ ਤੇ ਸਿਆਸੀ ਹਾਲਾਤ

ਕਾਦੀ[1] ਕੂੜੁ ਬੋਲਿ ਮਲੁ[2] ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ[3] ॥ ੨ ॥

(ਧਨਾਸਰੀ 2·5·7—662

ਖਤ੍ਰੀਆ ਤ ਧਾਮੁ ਛੋਡਿਆ ਮਲੇਛ[4] ਭਾਖਿਆ ਗਹੀ ॥
ਸਿਸਟਿ ਸਭ[5] ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥ ੩ ॥
ਸਤੀ[6] ਪਾਪੁ ਕਰਿ[7] ਸਤ ਕਮਾਹਿ ॥ ਗੁਰ ਦੀਖਿਆ[8] ਘਰਿ ਦੇਵਣ ਜਾਹਿ ॥
ਇਸਤਰੀ ਪੁਰਖੈ ਖਟਿਐ[9] ਭਾਉ[10] ॥ ਭਾਵੈ ਆਵਉ ਭਾਵੈ ਜਾਉ ॥
ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥
ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ[11] ਕਰੇ ਖੁਦਾਇ ॥
ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥
ਤੁਰਕ[13] ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ[14] ਚਾੜੀ[15] ਖਾਹਿ ॥
ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥
ਜੋਗੀ ਗਿਰਹੀ[16] ਜਟਾ ਬਿਭੂਤ[17] ॥ ਆਗੈ ਪਾਛੈ ਰੋਵਹਿ ਪੂਤ ॥
ਜੋਗੁ ਨ ਪਾਇਆ-ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ[18] ਪਾਈ ॥
ਨਾਨਕ ਕਲਿ ਕਾ ਏਹੁ ਪਰਵਾਣੁ[19] ॥ ਆਪੇ ਆਖਣੁ ਆਪੇ ਜਾਣੁ[20] ॥ ੧ ॥ ੧॥

(ਵਾਰ ਰਾਮਕਲੀ ਸਲੋਕ 1 ਪ: 11—951

---

1. ਕਾਜ਼ੀ । 3. ਬੰਧਨ ।
2. ਮੈਲ, ਹਰਾਮ ਦੀ ਕਮਾਈ । 4. ਵਿਦੇਸ਼ੀਆਂ ਅਰਥਾਤ ਮੁਸਲਮਾਨਾਂ ਦੀ ।
5. ਵਿਦੇਸ਼ੀਆਂ ਦੇ ਅਧੀਨ ਹੋ ਕੇ ਅਰਥਾਤ ਸ਼ੂਦਰ ਬਣ ਕੇ ।
6. ਦਾਨੀ । 7. ਦਾਨ ਕਰਦੇ ਹਨ । 8. ਉਪਦੇਸ਼ ।
9. ਖਟੀ, ਕਮਾਈ । 10. ਪ੍ਰੇਮ । 11. ਮਾਲਾ ।
12. ਤਾਂ ਸ਼ੱਰਾਂ ਦਾ ਮਸਲਾ ਕਢੇ ਸੁਣਾਦਾ ਹੈ । 16. ਗਿਹਸਥੀ ।
13. ਕਲਮਾ । 17. ਸੁਆਹ ਮਲਦੇ ਹਨ ।
14. ਲੁਟਦੇ ਹਨ । 18. ਸੁਆਹ ।
15. ਚੁਗਲੀ । 19. ਮਾਪ ।
20. ਜਾਣਨ ਵਾਲ, ਮੁਲਾਂਕਣ ਕਰਨ ਵਾਲ ।

ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥ ਨਾਮੁ ਨ ਬੂਝਹਿ ਭਰਮਿ ਭੁਲਾਨਾ ॥
ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥ ੩ ॥
(ਮਾਰੂ ਸੋਹਲੇ 3.12—1032

ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ[1] ॥
ਦੇਵਲ ਦੇਵਤਿਆ ਕਰੁ[2] ਲਾਗਾ ਐਸੀ ਕੀਰਤਿ[3] ਚਾਲੀ ॥ ੫ ॥
ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ[4] ॥
ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ[5] ਤੁਮਾਰੀ ॥ ੬ ॥
(ਬਸੰਤ ਹਿੰਡੋਲ, ਅਸ਼ਟ 7.1.8—1191

ਕਲਿ ਹੋਈ ਕੁਤੇ ਮੁਹੀ ਖਾਜੁ[6] ਹੋਆ ਮੁਰਦਾਰੁ ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥
ਜਿਨ ਜੀਵੰਦਿਆਂ ਪਤਿ ਨਹੀ ਮੁਇਆ ਮੰਦੀ ਸੋਇ ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥ ੧ ॥
ਰੰਨਾ ਹੋਈਆ ਬੋਧੀਆ[7] ਪੁਰਸ ਹੋਏ ਸਈਆਦ[8] ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ[9] ॥
ਧਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥ ੨ ॥
(ਵਾਰ ਸਾਰੰਗ ਸਲੋਕ 1, 2 ਪ: 14—1243

ਹਰਣਾਂ ਬਾਜਾਂ ਤੈ ਸਿਕਦਾਰਾਂ[10] ਏਨਾ ਪੜ੍ਹਿਆ ਨਾਉ ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥
ਸੋ ਪੜਿਆ ਸੋ ਪੰਡਿਤੁ ਬੀਨਾ[11] ਜਿਨੀ ਕਮਾਣਾ ਨਾਉ ॥
ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥
ਰਾਜੇ ਸੀਹ ਮੁਕਦਮ ਕੁਤੇ ॥
ਜਾਇ ਜਗਾਇਨਿ ਬੈਠੇ ਸੁਤੇ ॥
ਚਾਕਰ ਨਹਦਾ[12] ਪਾਇਨਿ ਘਾਉ[13] ॥
ਰਤੁ ਪਿਤੁ ਕੁਤਿਹੋ[14] ਚਟਿ ਜਾਹੁ ॥
ਜਿਥੈ ਜੀਆਂ ਹੋਸੀ ਸਾਰ[15] ॥
ਨਕੀਂ ਵਢੀਂ ਲਾਇਤਬਾਰ[16] ॥ ੨ ॥
(ਵਾਰ ਮਲਾਰ, ਸਲੋਕ 24 : 22—1288

---

1. ਰਾਜ ਕਰਨ ਦੀ ।
2. ਟੈਕਸ ।
3. ਰਿਵਾਜ, ਪ੍ਰਥਾ ।
4. ਪਰਮਾਤਮਾ ।
5. ਹੋਰ ।
6. ਭੋਜਨ ।
7. ਮੂਰਖ ।
8. ਜ਼ਾਲਿਮ, ਸ਼ਿਕਾਰੀ ।
9. ਹਰਾਮ, ਅਖਾਧਿ ਪਦਾਰਥ ।
10. ਅਹਿਲਕਾਰਾਂ, ਸਰਕਾਰਾਂ ।
11. ਵੇਖਣ ਵਾਲਾ ।
12. ਨੌਂਧਰਾ ਨਾਲ ।
13. ਜ਼ਖਮ ।
14. ਕੁਤਿਆਂ (ਮੁਕਦਮਾਂ) ਦੁਆਰਾ ।
15. ਪੁਛ ਪੜਤਾਲ ।
16. ਚੁਗਲ ਖੋਰ ਦੇ ।

ਮਥੈ ਟਿਕਾ ਤੇੜਿ ਧੋਤੀ ਕਖਾਈ[1] ॥ ਹਥਿ ਛੁਰੀ ਜਗਤ ਕਾਸਾਈ ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ।
ਅਭਾਖਿਆ[2] ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ[3] ॥ ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ[4] ॥ ਇਹੁ ਅੰਨੁ ਅਸਾਡਾ ਫਿਟੈ ।
ਤਨਿ ਫਿਟੈ ਫੇੜ[5] ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥ ੨ ॥

(ਆਸਾ ਕੀ ਵਾਰ ਸਲੋਕ 2 ਪ: 16—471

## ਇਸਤ੍ਰੀਆਂ ਨੀਚ ਨਹੀ ਹਨ

ਭੰਡਿ[6] ਜੰਮੀਐ ਭੰਡਿ ਨਿੰਮੀਐ[7] ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ[8] ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ[9] ਏਕੋ ਸਚਾ ਸੋਇ ॥
ਜਿਤੁ ਮੁਖਿ ਸਦਾ ਸਾਲਾਹੀਐ[10] ਭਾਗਾ ਰਤੀ ਚਾਰਿ ॥
ਨਾਨਕ ਤੇ ਮੁਖ ਉਜਲੇ ਤਿਤੁ ਸਚੈ ਦਰਬਾਰਿ ॥ ੨ ॥
ਪਉੜੀ ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥
ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ[11] ॥
ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ[12] ਗਾਰਬਿ ਹੰਢੀਐ ।
ਮੰਦਾ ਕਿਸੈ ਨ ਆਖੀਐ ਪੜਿ ਆਖਰੁ ਏਹੋ ਬੁਝੀਐ ।
ਮੂਰਖੈ ਨਾਲਿ ਨ ਲੁਝੀਐ[13] ॥ ੧੯ ॥

(ਆਸਾ ਕੀ ਵਾਰ ਸਲੋਕ 1 ਅਤੇ ਪ: 19—473

---

1. ਪਲੇਦਾਰ, ਧਾਰੀਦਾਰ ।
2. ਕਲਮੇ ਵਾਲਾ ।
3. ਲੀਕਾਂ ।
4. ਅਪਵਿਤ੍ਰ ਹੋ ਜਾਂਦਾ ਹੈ ।
5. ਮਾੜਾ ਕਰਮ ।
6. ਇਸਤ੍ਰੀ ਤੋਂ ।
7. ਗਰਭ ਵਿਚ ਟਿਕਦੇ ਹਾਂ ।
8. ਸੰਬੰਧ, ਰਿਸ਼ਤੇਦਾਰੀ ।
9. ਬਿਨਾ ।
10. ਉਹ ਭਾਗਾਂ ਨਾਲ (ਕਰਕੇ) ਸੁੰਦਰ ਹਨ ।
11. ਚੁਕਾਈਦਾ ਹੈ ।
12. ਅਹੰਕਾਰ ਵਿਚ ਵਿਚਰੀਏ ।
13. ਝਗੜੀਏ ।

ਕਲਿ[1] ਕਾਤੀ ਰਾਜੇ ਕਾਸਾਈ ਧਰਮੁ[2] ਪੰਖ ਕਰਿ ਉਡਰਿਆ ॥
ਕੂੜੁ[3] ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ[4] ਹੋਈ ॥
ਅੰਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥
ਕਹੁ ਨਾਨਕ ਕਿਨਿ ਬਿਧਿ ਗਤਿ[5] ਹੋਈ ॥ ੧ ॥ ੩੫ ॥

(ਵਾਰ ਮਾਝ, ਸਲੋਕ 1 ਪ: 16—145

ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ॥ ੧ ॥

(ਰਾਗੁ ਮਾਰੂ 1. 10—991

1. ਕਲਜੁਗ ।
2. ਖੰਭ ਲਾ ਕੇ ।
3. ਝੂਠ ਦੀ ਹਨੇਰੀ ਰਾਤ ਵਿਚ ।
4. ਵਿਆਕੁਲ ।
5. ਗਤੀ, ਛੁਟਕਾਰਾ

ਲਬੁ[1] ਪਾਪੁ ਦੁਇ ਰਾਜਾ ਮਹਤਾ[2] ਕੂੜੁ ਹੋਆ ਸਿਕਦਾਰੁ[3] ॥
ਨਾਮੁ ਨੇਬੁ[4] ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥
ਅੰਧੀ ਰਜਤਿ[5] ਗਿਆਨ ਵਿਹੂਣੀ[6] ਭਾਹਿ ਭਰੇ ਮੁਰਦਾਰੁ ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ।
ਊਚੇ ਕੂਕਹਿ ਵਾਦਾ[7] ਗਾਵਹਿ ਜੋਧਾ ਕਾ ਵੀਚਾਰੁ ।
ਮੂਰਖ[8] ਪੰਡਿਤ[9] ਹਿਕਮਤਿ ਹੁਜਤਿ ਸੰਜੈ[10] ਕਰਹਿ ਪਿਆਰੁ ॥
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ।
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰਬਾਰੁ ॥
ਸਭ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥
ਪਤਿ[11] ਪਰਵਾਣਾ[12] ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ।੨॥

(ਆਸਾ ਕੀ ਵਾਰ ਸਲੋਕ ੨ ਮ: 1| 468

ਗਊ ਬਿਰਾਹਮਣ ਕਉ ਕਰੁ[13] ਲਾਵਹੁ ਗੋਬਰਿ ਤਰਣ ਨ ਜਾਈ ॥
ਧੋਤੀ ਟਿਕਾ ਤੈ ਜਪਮਾਲੀ[14] ਧਾਨੁ ਮਲੇਛਾ ਖਾਈ ॥
ਅੰਤਰਿ ਪੂਜਾ[15] ਪੜਹਿ ਕਤੇਬਾ ਸੰਜਮੁ[16] ਤੁਰਕਾ ਭਾਈ ॥
ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥ ੧ ॥
ਮਾਣਸ ਖਾਣਾ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ[17] ॥
ਤਿਨ ਘਰਿ ਬ੍ਰਾਹਮਣ[18] ਪੂਰਹਿ ਨਾਦ ॥ ਉਨ੍ਹਾਂ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ[19] ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥

(ਆਸਾ ਦੀ ਵਾਰ ਸਲੋਕ ਮ: 16—471

---

1. ਲੋਭ,
2. ਵਜੀਰਾਂ ।
3. ਸਰਦਾਰ ਚੌਧਰੀ ।
4. ਨਾਇਬ ।
5. ਪ੍ਰਜਾ ।
6. ਭੂਸੇ ਭਰੀਆਂ ਲੋਥਾਂ ਹਨ ।
7. ਲੜਾਈ ਦੇ ਕਿੱਸੇ ਕਹਾਣੀਆਂ ।
8. ਪੜ੍ਹੇ ਹੋਏ ਮੂਰਖ ।
9. ਚਲਾਕੀਆਂ ਅਤੇ ਦਲੀਲਾਂ ।
10. ਧਨ ਇਕੱਠਾ ਕਰਨ ਵਿਚ ।
11. ਪਰਵਾਨਗੀ ਦੀ ਇਜਤ ।
12. ਤੋਲ, ਵੱਟਾ ।
13. ਟੈਕਸ ।
14. ਜਪ ਕਰਨ ਦੀ ਮਾਲਾ ।
15. (ਬਾਹਰੋਂ) ਮੁਸਲਮਾਨੀ ਧਰਮ ਪੁਸਤਕਾਂ ਪੜ੍ਹਦਾ ਹੈ ।
16. ਰਹਿਣ ਦਾ ਢੰਗ ।
17. ਜੰਞੂ ।
18. ਨਾਦ ਵਜਾਉਂਦੇ ਹਨ ।
19. ਪੂੰਜੀ ।

## ਗੁਰੂ ਦੀ ਦੂਰ ਦ੍ਰਿਸ਼ਟੀ

ਜੈਸੀ ਮੈ ਆਵੈਹਿ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ[1] ਮੰਗੈ ਦਾਨੁ ਵੇ ਲਾਲੋ ।
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ[2] ਪੜੈ ਸੈਤਾਨੁ ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ[3] ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ।
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ[4] ਪਾਇ ਵੇ ਲਾਲੋ ॥ ੧ ॥
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ[5] ਵਿਚਿ ਆਖੁ ਮਸੋਲਾ[6] ॥
ਜਿਨਿ ਉਪਾਈ ਰੰਗਿ ਰਵਾਈ[7] ਬੈਠਾ ਵੇਖੈ ਵਖਿ ਇਕੇਲਾ ।
ਸਚਾ ਸੋ ਸਾਹਿਬੁ ਸਚੁ ਤਪਾਵਸੁ[8] ਸਚੜਾ ਨਿਆਉ ਕਰੇਗੁ ਮਸੋਲਾ[9] ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿੰਦੁਸਤਾਨੁ ਸਮਾਲਸੀ ਬੋਲਾ ॥
ਆਵਨਿ[10] ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ[11] ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ[12] ॥ ੨ ॥ ੩ ॥ ੫
(ਰਾਗੁ ਤਿਲੰਗ 2. 3 5.—722

1. ਹਿੰਦ ਰੂਪੀ ਕੰਨਿਆ ਦਾ ।
2. ਵਿਆਹ ਰਸਮਾ ।
3. ਉਚੀ ਅਤੇ ਨੀਵੀਂ ਜਾਤ ।
4. ਕੇਸਰ ।
5. ਲਾਸ਼ਾਂ ਦੀ ਨਗਰੀ (ਸੈਦਪੁਰ) ।
6. ਮਸਲਾ ।
7. ਰਚਾਈ, ਲਾਈ ਹੈ ।
8. ਨਿਆਂ ।
9. ਇਹ ਸ਼ਬਦ ਯਾਦ ਰਖੇਗਾ ।
10. 1578 ਬਿ: ਵਿਚ (ਬਾਬਰ ਦਾ) ਆਉਣਾ ਅਤੇ 1597 ਬਿ: ਵਿਚ (ਹਮਾਯੂੰ ਦਾ) ਜਾਣਾ ।
11. ਬਹਾਦਰ (ਸ਼ੇਰਸ਼ਾਹ)
12. ਵੇਲਾ, ਸਮਾਂ ।

## ਭਾਰਤ ਦੇ ਬਰਬਾਦ ਹੋਣ ਤੇ ਗੁਰੂ ਜੀ ਨੂੰ (ਮਾਨਸਿਕ ਦੁਖ

ਖੁਰਾਸਾਨ[1] ਖਸਮਾਨਾ[2] ਕੀਆ ਹਿੰਦੁਸਤਾਨੁ ਡਰਾਇਆ ॥
ਆਪੈ ਦੋਸ ਨ ਦੇਈ ਕਰਤਾ ਜਮੁ ਕਰ ਮੁਗਲੁ ਚੜਾਇਆ ॥
ਏਤੀ ਮਾਰ ਪਈ ਕੁਰਲਾਣੇ[3] ਤੈਂ ਕੀ ਦਰਦੁ ਨ ਆਇਆ ॥
ਕਰਤਾ ਤੂ ਸਭਨਾ ਕਾ ਸੋਈ ॥
ਜੇ ਸਕਤਾ[4] ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥ ੧ ॥ ਰਹਾਉ ॥
ਸਕਤਾ ਸੀਹੁ ਮਾਰੇ[5] ਪੈ ਵਗੈ ਖਸਮੈ ਸਾ ਪੁਰਸਾਈ[6] ॥
ਰਤਨ ਵਿਗਾੜਿ ਵਿਗੋਏ[7] ਕੁਤੀ[8] ਮੁਇਆ ਸਾਰ ਨ ਕਾਈ ।
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥ ੨ ॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥

(ਆਸਾ 3. 5. 39—360

ਜਿਨ ਸਿਰਿ ਸੋਹਨਿ ਪਟੀਆ ਮਾਂਗੀ[9] ਪਾਇ ਸੰਧੂਰੁ ॥
ਸੇ ਸਿਰ ਕਾਤੀ[10] ਮੁੰਨੀਅਨਿ ਗਲ[11] ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ[12] ॥ ੧੫ ॥
ਆਦੇਸੁ[13] ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥ ੧ ॥ ਰਹਾਉ
ਜਦਹੁ ਸੀਆ[14] ਵੀਆਹੀਆ ਲਾੜੇ ਸੋਹਨਿ ਪਾਸ ॥
ਹੀਡੋਲੀ[15] ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ[17] ਝਿਮਕਨਿ ਪਾਸਿ ॥ ੨ ॥
ਇਕੁ ਲਖੁ ਲਹਨਿ ਬਹਿਠੀਆ ਲਖੁ ਲਹਨਿ ਖੜੀਆ ॥

---

1. ਇਕ ਮੁਸਲਮਾਨੀ ਦੇਸ ਦਾ ਨਾਂ ।
2. ਆਪਣਾ ਸਮਝ ਕੇ ਬਚਾ ਰਖਣਾ ।
3. ਕੁਰਲਾਉਣਾ, ਪੁਕਾਰਨਾ ।
4. ਤਾਕਤਵਰ ।
5: ਵੱਗ ਉਪਰ ।
6. ਪੁਰਸ਼ਿਸ਼, ਪੁਛ ।
7. ਨਸ਼ਟ ਕੀਤੇ, ਖੁਆਰ ਕੀਤੇ ।
8. ਪਠਾਣਾ (ਲੋਧੀਆਂ) ਲਈ ਵਰਤਿਆ ਹੈ ।
9. ਮਾਂਗਾਂ ਪੱਟੀਆਂ ਵਿਚ ।
10. ਕੈਂਚੀ ਨਾਲ ।
11. ਧੂੜ ਉਡ ਉਡ ਕੇ ਗਲ ਤਕ ਪਹੁੰਚਦੀ ਹੈ ।
12: ਖੁਲੀਆਂ ਥਾਵਾਂ ਤੇ ਸ਼ਰੇ ਆਮ ।
13. ਨਮਸਕਾਰ ।
14. ਸਨ ।
15. ਪਾਲਕੀਆਂ ।
16. ਹਾਥੀ ਦੰਦ ਦੀਆਂ ਵਸਤਾਂ ਜਾਂ ਚੂੜੇ ।
17. ਪੱਖੇ ।

ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆਂ[1] ॥
ਤਿਨ ਗਲਿ ਸਿਲਕਾਂ ਪਾਈਆ ਤੁਟਨਿ ਮੋਤਸਰੀਆਂ[2] ॥ ੩ ॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥ ੪ ॥
ਅਗੋ ਦੇ ਜੇ ਚੇਤੀਐ ਤਾਂ ਕਾਇਤ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰਵਾਣੀ[3] ਫਿਰਿ ਗਈ ਕੁਇਰੁ[4] ਨ ਰੋਟੀ ਖਾਇ ॥ ੫ ॥
ਇਕਨਾ[5] ਵਖਤ ਖੁਆਈਅਹਿ ਇਕਨਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ[6] ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੬ ॥
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥
ਇਕ ਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਨੁਖ ॥ ੭ ॥ ੧੧ ॥

(ਰਾਗੁ ਆਸਾ, ਅਸਟ 7, 11—417

ਕਹਾ ਸੁ ਖੇਲ ਤਬੇਲਾ[7] ਘੋੜੇ ਕਹਾ ਭੇਰੀ ਸਹਨਾਈ[8] ॥
ਕਹਾ ਸੁ ਤੇਗਬੰਦ[9] ਗਾਡੇਰੜਿ[10] ਕਹਾ ਸੁ ਲਾਲ ਕਵਾਈ[11] ॥
ਕਹਾ ਸੁ ਆਰਸੀਆ[12] ਮੁਹ ਬੰਕੇ ਐਥੈ ਦਿਸਹਿ ਨਾਹੀ ॥ ੧ ॥
ਇਹੁ ਜਗੁ ਤੇਰਾ ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ[13] ਵੰਡਿ ਦੇਵੈ ਭਾਂਈ ॥ ੧ ॥ ਰਹਾਉ ॥
ਕਹਾ ਸੁ ਘਰ ਦਰ ਮੰਡਪ[14] ਮਹਲਾ ਕਹਾ ਸੁ ਬੰਕ[15] ਸਰਾਈ ॥
ਕਹਾਂ ਸੁ ਸੇਜ ਸੁਖਾਲੀ ਕਾਮਣਿ[16] ਜਿਸੁ ਵੇਖਿ ਨੀਦ ਨ ਪਾਈ ॥
ਕਹਾ ਸੁ ਪਾਨ ਤੰਬੋਲੀ[17] ਹਰਮਾ[18] ਹੋਈਆ ਛਾਈ[19] ਮਾਈ ॥ ੨ ॥
ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾਂ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥

1. ਰਸੀਆਂ।
2. ਮੋਤੀਆਂ ਦੀਆਂ ਲੜੀਆਂ।
3. ਬਾਬਰ ਸਬੰਧੀ ਗਲ ਜਾਂ ਖ਼ਬਰ।
4. ਕੁਮਾਰ, ਬਚਾ।
5. ਨਮਾਜ਼ ਗੁਜ਼ਾਰਨ ਦਾ ਸਮਾਂ।
6. ਇਸ਼ਨਾਨ ਕਰ ਕੇ।
7. ਘੋੜਿਆਂ ਦੇ ਬੰਨਣ ਦਾ ਅਸਥਾਨ।
8. ਤੂਤੀ ਨਫੀਰੀ।
9. ਤਲਵਾਰਾਂ ਦੇ ਗਾਤਰੇ।
10. ਰੱਥ, ਰੇੜ੍ਹਾ-ਗੱਡੀਆਂ।
11. ਵਰਦੀਆਂ, ਚੋਗੇ।
12. ਦਰਪਣ ਸ਼ੀਸ਼ੇ।
13. ਧਨ ਭਰਾਵਾਂ ਨੂੰ ਵੰਡ ਦਿੰਦਾ ਹੈ।
14. ਮਾੜੀਆਂ।
15. ਸੁੰਦਰ ਸਰਾਵਾਂ।
16. ਇਸਤ੍ਰੀ।
17. ਪਾਨ ਵੇਚਣ ਵਾਲੀਆਂ।
18. ਪਰਦੇਦਾਰ ਇਸਤ੍ਰੀਆਂ।
19. ਲੋਪ।

ਜਿਸ ਨੋ ਆਪ ਖੁਆਏ[1] ਕਰਤਾ ਖੁਸਿ ਲਏ ਚੰਗਿਆਈ ॥ ੩ ॥
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ[2] ਸੁਣਿਆ ਧਾਇਆ ॥
ਥਾਨ ਮੁਕਾਮ ਜਲੇ ਬਿਜ[3] ਮੰਦਰ ਮੁਛਿ[4] ਮੁਛਿ ਕੁਇਰ[5] ਰੁਲਾਇਆ ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ[6] ਲਾਇਆ ॥ ੪ ॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨੀ ਤੁਪਕ[7] ਤਾਣਿ ਚਲਾਈ ਓਨੀ ਹਸਤਿ ਚਿੜਾਈ ॥
ਜਿਨ ਕੀ ਚੀਰੀ[9] ਦਰਗਹ ਪਾਟੀ ਤਿਨਾ ਮਰਣਾ ਭਾਈ ॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
ਇਕਨਾ ਪੇਰਣ[10] ਸਿਰ ਖੁਰ ਪਾਟੇ ਇਕਨਾ ਵਾਸੁ ਮਸਾਣੀ ॥
ਜਿਨ ਕੇ ਬੰਕੇ ਘਰੀ ਨ ਆਇਆ ਤਿਨ ਕਿਉ ਰੈਣਿ ਵਿਹਾਣੀ ॥ ੬ ॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥ ੭ ॥ ੧੨ ॥

(ਰਾਗੁ ਆਸਾ ਅਸਟ 7, 12—417

---

1. ਖੁਆਰ ਕਰੇ।
2. ਬਾਬਰ।
3, ਪੱਕੇ ਮਕਾਨ।
4 ਟੋਟੇ ਟੋਟੇ ਕਰ ਕੇ।
5. ਕੁਮਾਰਾਂ ਨੂੰ।
6. ਕਰਾਮਾਤ ਦਿਖਾ ਕੇ ਪ੍ਰਤੀਤ ਕਰਾਏ।
5. ਬੰਦੂਕ।
8. ਹਾਥੀ ਚਿੜਾ ਕੇ (ਤੰਦ ਕਰ ਕੇ) ਅਗੇ ਵਧਾਏ।
9. ਚਿੱਠੀ।
19. ਬੁਰਕਾ।

ਕੌਮੀ ਏਕਤਾ ਸੀਰੀਜ਼




ਭਾਸ਼ਾ ਵਿਭਾਗ ਪੰਜਾਬ



# ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ

ਗੁਰਦਿਆਲ ਸਿੰਘ ਫੁੱਲ

ਭਾਸ਼ਾ ਵਿਭਾਗ ਪੰਜਾਬ

MANAS KEE JATT SABHAH EKAH PAHCHANBO (In Punjabi)

Gurdial Singh Phul

# ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ

ਗੁਰਦਿਆਲ ਸਿੰਘ ਫੁੱਲ



ਸਾਲ : 2001

ਕਾਪੀਆਂ : 2,000

ਕੀਮਤ : 12/- ਰੁਪਏ

0120 - ਭਾ.ਗਿ.ਸਾ - 1199

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ ਪੰਜਾਬ

ਛਾਪਕ : ਮਨੂਜਾ ਆਫਸੈੱਟ ਵਰਕਸ, ਜਲੰਧਰ

ਰਾਹੀਂ : ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ

## ਦੋ ਸ਼ਬਦ

ਮਨੁੱਖੀ ਸਾਂਝ, ਭਰੱਪਣ ਅਤੇ ਪਰਸਪਰ ਪਿਆਰ ਸਮਾਜਕ ਢਾਂਚੇ ਦੀਆਂ ਬੁਨਿਆਦੀ ਲੋੜਾਂ ਹਨ। ਇਸੇ ਕਰਕੇ ਵਿਸ਼ਵ ਦੇ ਸਾਰੇ ਧਰਮਾਂ ਨੇ ਮਨੁੱਖ ਨੂੰ ਜਾਤ ਪਾਤ, ਮਜ਼ਹਬਾਂ, ਰੰਗ, ਅਤੇ ਨਸਲ ਦੇ ਅਧਾਰ ਤੇ ਵੱਖਰੇਵਿਆਂ ਤੋਂ ਉਪਰ ਉੱਠਣ ਦੀ ਸਿੱਖਿਆ ਦਿੱਤੀ ਹੈ। ਸਹੀ ਸੋਚਣੀ ਵਾਲਾ ਮਨੁੱਖ ਹਰ ਪ੍ਰਾਣੀ ਮਾਤਰ ਨਾਲ ਸਾਂਝ ਪਾ ਲੈਂਦਾ ਹੈ। ਸੰਸਾਰ ਵਿਚ ਅਜਿਹੇ ਮਹਾਨ ਵਿਅਕਤੀਆਂ ਦੇ ਨਾਵਾਂ ਅਤੇ ਕਾਰਨਾਮਿਆਂ ਨੂੰ ਇਤਿਹਾਸ ਨੇ ਅਤਿਅੰਤ ਸਤਿਕਾਰ ਨਾਲ ਸਾਂਭ ਕੇ ਰੱਖਿਆ ਹੈ, ਜਿਨ੍ਹਾਂ ਨੇ ਰੰਗ, ਨਸਲ, ਭਾਸ਼ਾ ਅਤੇ ਭੂਗੋਲਕ ਹੱਦਾਂ ਆਦਿ ਦੀਆਂ ਸੀਮਾਵਾਂ ਨੂੰ ਲੰਘ ਕੇ ਸਮੁੱਚੀ ਮਨੁੱਖ ਜਾਤੀ ਨੂੰ ਆਪਣੇ ਕਲਾਵੇ ਵਿਚ ਲਿਆ ਹੈ।

ਪਰ ਇਸਦੇ ਉਲਟ ਵੀ ਬਹੁਤ ਕੁਝ ਹੋਇਆ ਹੈ। ਮਹਾਭਾਰਤ ਦੇ ਯੁੱਧ ਤੋਂ ਲੈ ਕੇ ਪ੍ਰਮਾਣੂ ਬੰਬਾਂ ਨਾਲ ਹੋਈ ਹੀਰੋਸ਼ੀਮਾ ਅਤੇ ਨਾਗਾਸਾਕੀ ਦੀ ਤਬਾਹੀ ਨੂੰ ਵੀ ਭੁਲਾਇਆ ਨਹੀਂ ਜਾ ਸਕਦਾ। ਇਹ ਘਟਨਾਵਾਂ ਇਨਸਾਨ ਦੀ ਇਨਸਾਨ ਪ੍ਰਤੀ ਘੋਰ ਨਫ਼ਰਤ ਦਾ ਵਿਸਫੋਟ ਹੈ। ਅਜਿਹੀ ਭਾਵਨਾ ਸਮੁੱਚੀ ਸ੍ਰਿਸ਼ਟੀ ਦੇ ਵਾਯੂਮੰਡਲ ਨੂੰ ਦੁਰਗੰਧਤ ਕਰਦੀ ਹੈ।

ਦੁਨੀਆਂ ਵਿਚ ਬਦੀ ਅਤੇ ਨੇਕੀ ਦੀਆਂ ਸ਼ਕਤੀਆਂ ਆਪਸ ਵਿਚ ਟਕਰਾਉਂਦੀਆਂ ਰਹਿੰਦੀਆਂ ਹਨ। ਪਰ ਸ਼ਾਂਤੀ, ਭ੍ਰਾਂਤਰੀਭਾਵ, ਸਹਿਚਾਰ ਅਤੇ ਸਦਭਾਵਨਾ ਦੀ ਮਹੱਤਤਾ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ। ਇਸ ਖੇਤਰ ਵਿਚ ਆਪਣਾ ਯੋਗਦਾਨ ਪਾਉਣ ਲਈ ਭਾਸ਼ਾ ਵਿਭਾਗ ਵਲੋਂ ਵੀ ਸਾਡੇ ਕੱਲ੍ਹ ਦੇ ਵਾਰਸਾਂ ਵਿਚ ਕੌਮੀ ਏਕਤਾ ਦੀ ਭਾਵਨਾ ਦਾ ਸੰਚਾਰ ਕਰਨ ਲਈ ਕੌਮੀ ਏਕਤਾ ਸੀਰੀਜ਼ ਦੀ ਇਕ ਵਿਸ਼ੇਸ਼ ਲੜੀ ਅਧੀਨ ਪੁਸਤਕਾਂ ਲਿਖਵਾਈਆਂ ਜਾਂਦੀਆਂ ਹਨ। ਇਹ ਪੁਸਤਕ ਉਸੇ ਲੜੀ ਦੀ ਹੀ ਕੜੀ ਹੈ। ਜੇਕਰ ਇਹ ਪੁਸਤਕ ਸਾਡੇ ਬਾਲ ਪਾਠਕਾਂ ਨੂੰ ਕੋਈ ਪ੍ਰੇਰਨਾ ਦੇ ਸਕੇ, ਤਾਂ ਮੈਂ ਸਮਝਾਂਗਾ ਕਿ ਸਾਡੀ ਘਾਲ ਥਾਂਇ ਪਈ ਹੈ।

*ਡਾ. ਮਦਨ ਲਾਲ ਹਸੀਜਾ*
ਡਾਇਰੈਕਟਰ
ਭਾਸ਼ਾ ਵਿਭਾਗ ਪੰਜਾਬ।

MANAS K
Gurdial Si

ਮਾਨਸ ਕੀ
ਗੁਰਦਿਆਾ

# ਤਤਕਰਾ



© ਭਾਸ਼
ਸਾਲ
ਕਾਪੀਆ
ਕੀਮਤ

012

ਪ੍ਰ
ਛ
ਰ

# ਇਕ ਨੂਰੀ ਸ਼ਖ਼ਸੀਅਤ

ਵੇਖੋ, ਘਮਸਾਨ ਦਾ ਯੁੱਧ ਹੋ ਰਿਹਾ ਹੈ? ਯੋਧੇ ਬੜੇ ਰੋਹ ਵਿਚ ਤੇਗਾਂ ਚਲਾ ਰਹੇ ਹਨ। ਤੇਗਾਂ ਤੇ ਬਰਛਿਆਂ ਦੇ ਵਾਰਾਂ ਨਾਲ ਸੂਰਮੇ ਘੇਰਨੀ ਖਾ ਕੇ ਡਿੱਗ ਰਹੇ ਹਨ। ਘਾਇਲ ਯੋਧੇ ਲਹੂ ਵਿਚ ਡੁੱਬੇ ਪਏ ਹਨ। ਬੜਾ ਭਿਆਨਕ ਦ੍ਰਿਸ਼ ਹੈ। ਤਲਵਾਰਾਂ ਟਕਰਾ ਰਹੀਆਂ ਹਨ। ਢਾਲਾਂ ਡਿੱਗ ਰਹੀਆਂ ਹਨ ਪਰ ਇਹੋ ਜਿਹੇ ਭਿਆਨਕ ਯੁੱਧ ਵਿਚ ਦੁੱਧ ਚਿੱਟੇ ਬਸਤਰ ਪਹਿਨੇ ਮਸ਼ਕ ਨਾਲ ਕੌਣ ਜਲ ਪਿਲਾ ਰਿਹਾ ਹੈ? ਕਿਵੇਂ ਸਹਿਕਦੇ ਘਾਇਲ ਇਸ ਨੂਰੀ ਚਿਹਰੇ ਵਲ ਵੇਖ ਰਹੇ ਹਨ। ਇਹ ਮਨੁੱਖ ਕਿਵੇਂ ਪਿਆਰ ਨਾਲ ਜਲ ਛਕਾ ਰਿਹਾ ਹੈ ਨਾਲ ਪਾਠ ਕਰੀ ਜਾ ਰਿਹਾ 'ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥' ਜਦ ਇਹ ਨੂਰੀ ਮਨੁੱਖ ਕਹਿੰਦਾ ਹੈ 'ਲਓ ਛਕੋ ਜਲ' ਤਾਂ ਘਾਇਲਾਂ ਦੇ ਚਿਹਰੇ ਤੇ ਰੌਣਕ ਆ ਜਾਂਦੀ ਹੈ। ਉਹ ਫੇਰ ਉੱਠ ਕੇ ਤੇਗ ਚਲਾਉਣ ਲੱਗ ਪੈਂਦੇ ਹਨ। ਇਹ ਕੌਣ ਹੈ ਜੋ ਬਿਨਾ ਕਿਸੇ ਵਿਤਕਰੇ ਦੇ ਸਭ ਨੂੰ ਜੀਅ ਦਾਨ ਬਖਸ਼ ਰਿਹਾ ਹੈ?

ਤੁਸੀਂ ਨਹੀਂ ਜਾਣਦੇ ਇਹ ਭਾਈ ਘਨਈਆ ਜੀ ਹਨ। ਇਹ ਬਹੁਤ ਅਮੀਰ ਸੌਦਾਗਰ ਦੇ ਘਰ ਵਜ਼ੀਰਾਬਾਦ ਵਿਖੇ ਜਨਮੇ ਸਨ। ਇਨ੍ਹਾਂ ਦੇ ਪਿਤਾ ਦਾ ਕੰਮ ਫੌਜਾਂ ਨੂੰ ਰਸਦ ਪਹੁੰਚਾਉਣਾ ਸੀ। ਆਪ ਨੂੰ ਜਨਮ ਤੋਂ ਹੀ ਸੇਵਾ ਦੀ ਲਗਨ ਸੀ। ਆਪ ਪੈਸਿਆਂ ਨਾਲ ਜੇਬਾਂ ਭਰ ਲੈਂਦੇ ਤੇ ਗਰੀਬ ਬੱਚਿਆਂ ਨੂੰ ਵੰਡਦੇ ਰਹਿੰਦੇ। ਜੇ ਕਿਸੇ ਦੇ ਸਿਰ ਤੇ ਭਾਰ ਹੁੰਦਾ ਤਾਂ ਉਸ ਦਾ ਭਾਰ ਆਪ ਚੁੱਕ ਕੇ ਠੀਕ ਟਿਕਾਣੇ ਪਹੁੰਚਾ ਦਿੰਦੇ। ਆਪ ਜੀ ਦੇ ਘਰ ਵਾਲੇ ਭਾਵੇਂ ਆਪ ਦੇ ਇਸ ਸੁਭਾਅ ਕਾਰਨ ਉਦਾਸ ਰਹਿੰਦੇ, ਪਰ ਆਪ ਆਪਣੀ ਧੁੰਨ ਵਿਚ ਸੇਵਾ ਕਰਦੇ ਰਹਿੰਦੇ। ਇਕ ਵਾਰੀ ਆਪ ਜੀ ਨੇ ਗੁਰੂ ਤੇਗ ਬਹਾਦਰੰ ਜੀ ਦੀ ਵੈਰਾਗਮਈ ਬਾਣੀ ਸੁਣ ਲਈ। ਆਪ ਨੂੰ ਵੈਰਾਗ ਹੋ ਗਿਆ। ਆਪ ਜੰਗਲ ਵਿਚ ਚਲੇ ਗਏ, ਕਿੰਨਾ ਚਿਰ ਫਿਰਦੇ ਰਹੇ। ਉਥੇ ਆਪ ਦਾ ਮੇਲ ਗੁਰੂ ਤੇਗ ਬਹਾਦਰ ਜੀ ਦੇ ਇਕ ਸਿੱਖ ਨਾਲ ਹੋਇਆ, ਉਸ ਕਿਹਾ 'ਜੰਗਲ ਵਿਚ ਕਿਉਂ ਭਟਕ ਰਹੇ ਹੋ? ਸਭ ਕੁਝ ਮਨ ਅੰਦਰ ਹੈ। ਮਨ ਅੰਦਰ ਹੀ ਗਿਆਨ ਦੇ ਚਾਨਣ ਦਾ ਬੀਜ ਹੈ, ਉਹ ਗਿਆਨ ਸੇਵਾ ਨਾਲ ਪੁੰਗਰਦਾ ਹੈ ਤੇ ਉਸ ਚਾਨਣ ਨਾਲ ਆਦਮੀ ਆਪਣੀ ਆਤਮਾ ਨਾਲ ਇਕ ਸੁਰ ਹੁੰਦਾ ਹੈ।'

ਭਾਈ ਘਨਈਆ ਨੇ ਪੁੱਛਿਆ, "ਇਹੋ ਜਿਹੀ ਸੇਵਾ ਦਾ ਅਸਲੀ ਗਿਆਨ ਕਿਥੋਂ ਪਰਾਪਤ ਹੋਵੇਗਾ ਤੇ ਸੇਵਾ ਦੀ ਮਹੱਤਤਾ ਕੌਣ ਸਮਝਾਏਗਾ।"

'ਭਾਈ ਸੱਚੇ ਫ਼ਕੀਰ ਜਾਂ ਸੰਤ ਕੋਲ ਜਾਹ' ਉਸ ਕਿਹਾ

'ਸੱਚਾ ਫ਼ਕੀਰ ਕਿਥੋਂ ਪਰਾਪਤ ਹੋਵੇਗਾ?' ਭਾਈ ਘਨਈਆ ਜੀ ਨੇ ਪੁੱਛਿਆ।

'ਤੂੰ ਸ੍ਰੀ ਅਨੰਦਪੁਰ ਗੁਰੂ ਤੇਗ ਬਹਾਦਰ ਕੋਲ ਜਾਹ ਉਹ ਸੱਚੇ ਸੰਤ ਹਨ। ਉਹ ਤੈਨੂੰ ਜ਼ਰੂਰ ਠੀਕ ਰਾਹ ਪਾ ਦੇਣਗੇ।'

ਉਹ ਆਦਮੀ ਇਹ ਕਹਿਕੇ ਚਲਾ ਗਿਆ। ਭਾਈ ਘਨਈਆ ਨੂੰ ਯਾਦ ਆਇਆ ਕਿ ਇਨ੍ਹਾਂ ਦੀ ਬਾਣੀ ਨੇ ਹੀ ਮੇਰੇ ਅੰਦਰ ਵੈਰਾਗ ਪੈਦਾ ਕੀਤਾ ਸੀ। ਆਪ ਸ੍ਰੀ ਅਨੰਦਪੁਰ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਪੁੱਜ ਗਏ।

ਜਾਣੀ-ਜਾਣ ਗੁਰੂ ਤੇਗ ਬਹਾਦਰ ਜੀ ਨੇ ਭਾਈ ਘਨਈਏ ਦੀ ਲੁਕੀ ਇੱਛਾ ਸਮਝ ਲਈ ਤੇ ਫਰਮਾਇਆ 'ਸੱਜਨਾ! ਅਸੀਂ ਤੈਨੂੰ ਕਦੋਂ ਦੇ ਉਡੀਕਦੇ ਸਾਂ, ਤੂੰ ਇਧਰ ਆਉਣ ਦੀ ਥਾਂ ਜੰਗਲਾਂ ਵਿਚ ਚਲਾ ਗਿਆ। ਚੰਗਾ ਹੋਇਆ ਤੂੰ ਆ ਗਿਆ ਏਂ। ਤੇਰੇ ਜ਼ੁੱਮੇ ਇਕ ਸੇਵਾ ਲਾ ਰਹੇ ਹਾਂ। ਤੂੰ ਨਾਲ ਵਗਦੀ ਨਦੀ ਚੋਂ ਸਾਡੇ ਅਸ਼ਨਾਨ ਲਈ ਪਾਣੀ ਦੀ ਗਾਗਰ ਲਿਆਇਆ ਕਰਨੀ ਹੈ। ਕਿਉਂ ਤਿਆਰ ਏਂ ਸੇਵਾ ਲਈ?'

ਭਾਈ ਘਨਈਆ ਨੇ ਹੱਥ ਜੋੜ ਕੇ ਕਿਹਾ, "ਜੀ ਮੈਂ ਇਸ ਸੇਵਾ ਨੂੰ ਆਪਣਾ ਬਹੁਤ ਵੱਡਾ ਸੁਭਾਗ ਸਮਝਦਾ ਹਾਂ।"

ਭਾਈ ਘਨਈਆ ਜੀ ਸਿੱਦਕ ਨਾਲ ਪਾਣੀ ਦੀ ਗਾਗਰ ਭਰ ਕੇ ਲਿਆਉਂਦੇ ਪਰ ਗੁਰੂ ਸਾਹਿਬ ਥੋੜਾ ਜਿਹਾ ਪਾਣੀ ਵਰਤ ਕੇ ਬਾਕੀ ਡੋਲ੍ਹ ਦਿੰਦੇ ਸਨ। ਭਾਈ ਘਨਈਆ ਜੀ ਨਿੱਤ ਪਾਣੀ ਲਿਆਉਂਦੇ ਪਰ ਗੁਰੂ ਸਾਹਿਬ ਨਿੱਤ ਡੋਲ੍ਹ ਦਿੰਦੇ। ਇਉਂ ਗੁਰੂ ਸਾਹਿਬ ਨੇ ਤਿੰਨ ਮਹੀਨੇ ਭਾਈ ਘਨਈਆ ਦੀ ਪਰਖ ਕੀਤੀ। ਫੇਰ ਉਨ੍ਹਾਂ ਨੂੰ ਆਪਣੇ ਕੋਲ ਘੋੜਿਆਂ ਦੀ ਸੇਵਾ ਤੇ ਰੱਖ ਲਿਆ।

ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਮਗਰੋਂ ਆਪ ਆਪਣੇ ਪਿੰਡ ਆ ਗਏ। ਜਿਥੇ ਪੀਣ ਵਾਲੇ ਪਾਣੀ ਦੀ ਕਿੱਲਤ ਸੀ, ਉਥੇ ਆਪ ਨੇ ਖੂਹ ਲੁਆਏ। ਥਾਂ ਥਾਂ ਗਰਮੀਆਂ ਵਿਚ ਛਬੀਲਾਂ ਲੁਆਉਣ ਦਾ ਪ੍ਰਬੰਧ ਕੀਤਾ।

ਕੁਝ ਚਿਰ ਪਿੰਡ ਰਹਿ ਕੇ ਆਪ ਫੇਰ ਸ੍ਰੀ ਅਨੰਦਪੁਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਆ ਗਏ। ਗੁਰੂ ਜੀ ਭਾਈ ਘਨਈਆ ਜੀ ਬਾਬਤ ਪਹਿਲਾਂ ਹੀ ਬਹੁਤ ਕੁਝ ਜਾਣਦੇ ਸਨ। ਗੁਰੂ ਸਾਹਿਬ ਨੇ ਭਾਈ ਸਾਹਿਬ ਦੀ ਰਣ ਖੇਤਰ ਵਿਚ ਘਾਇਲਾਂ ਨੂੰ ਪਾਣੀ ਪਿਲਾਉਣ ਦੀ ਸੇਵਾ ਲਾ ਦਿੱਤੀ।

ਸੋ ਚਿੱਟੇ ਪਹਿਰਾਵੇ ਵਾਲਾ ਮਾਸ਼ਕੀ ਭਾਈ ਘਨਈਆ ਜੀ ਹਨ, ਜਿਹੜੇ ਘਾਇਲ ਜੁਆਨਾਂ ਨੂੰ ਜਲ ਛਕਾ ਰਹੇ ਹਨ। ਉਹ ਇਹ ਨਹੀਂ ਵੇਖਦੇ ਕਿ ਘਾਇਲ ਕੌਣ ਹੈ, ਸਭ ਨੂੰ ਬਿਨਾਂ ਕਿਸੇ ਵਿਤਕਰੇ ਦੇ ਜਲ ਛਕਾ ਰਹੇ ਹਨ। ਮੁਸਲਮਾਨ ਘਾਇਲ ਇਸ ਸੇਵਾਦਾਰ ਦੇ ਬਲਿਹਾਰੇ ਜਾ ਰਹੇ ਹਨ, ਪਰ ਸਿੰਘ ਖਿਝ ਰਹੇ ਹਨ ਕਿ ਭਾਈ ਘਨਈਆ ਜੀ ਵੈਰੀਆਂ ਨੂੰ ਕਿਉਂ ਜਲ ਛਕਾ ਰਹੇ ਹਨ।

ਸ਼ਾਮ ਹੋ ਗਈ। ਯੁੱਧ ਰਤਾ ਥੰਮ ਗਿਆ। ਭਾਈ ਘਨਈਆ ਜੀ ਆਪਣੀ ਮਸ਼ਕ ਜਦ ਪਾਣੀ ਨਾਲ ਭਰਨ ਆਏ ਤਾਂ ਇਕ ਸੇਵਾਦਾਰ ਨੇ ਸੁਨੇਹਾ ਦਿਤਾ 'ਭਾਈ ਸਾਹਿਬ ਆਪ ਜੀ ਨੂੰ ਗੁਰੂ ਜੀ ਬੁਲਾ ਰਹੇ ਹਨ।'

ਭਾਈ ਸਾਹਿਬ ਹੁਕਮ ਸੁਣਦਿਆਂ ਹੀ ਮਹਾਰਾਜ ਦੇ ਦੀਵਾਨ ਵਿਚ ਪੁੱਜੇ। ਨਮਸ਼ਕਾਰ ਕਰਕੇ ਬੈਠ ਗਏ।

ਇਕ ਸਿੱਖ ਬੋਲਿਆ, "ਮਹਾਰਾਜ! ਭਾਈ ਘਨਈਆ ਵੈਰੀਆਂ ਨਾਲ ਰਲ ਗਿਆ ਹੈ। ਇਹ ਉਨ੍ਹਾਂ ਦੇ ਜ਼ਖਮੀ ਸਿਪਾਹੀਆਂ ਨੂੰ ਵੀ ਪਿਆਰ ਨਾਲ ਜਲ ਪਿਲਾਉਂਦਾ ਹੈ। ਘਾਇਲ ਹੋਏ ਮੁਸਲਮਾਨ ਇਨ੍ਹਾਂ ਕੋਲੋਂ ਜਲ ਪੀ ਕੇ ਸਾਡੇ ਨਾਲ ਮੁੜ ਲੜਨ ਲਈ ਤਿਆਰ ਹੋ ਜਾਂਦੇ ਹਨ। ਇਉਂ ਤਾਂ ਅਸੀਂ ਕਦੀ ਵੀ ਉਨ੍ਹਾਂ ਨੂੰ ਜਿੱਤ ਨਹੀਂ ਸਕਾਂਗੇ।"

ਦੂਜਾ ਸਿੱਖ ਬੋਲਿਆ, "ਸੱਚੇ ਪਾਤਸ਼ਾਹ ਇਹ ਆਪਣੇ ਯੋਧਿਆਂ ਨਾਲ ਗ਼ੱਦਾਰੀ ਹੈ।"

ਤੀਜਾ ਬਹੁਤ ਗੁੱਸੇ ਵਿਚ ਕਹਿਣ ਲਗਾ, "ਮਹਾਰਾਜ! ਭਾਈ ਸਾਹਿਬ ਸਚੀਂ ਵੈਰੀਆਂ ਨਾਲ ਰਲ ਗਏ ਹਨ। ਇਹ ਉਨ੍ਹਾਂ ਦੇ ਫੱਟੜਾਂ ਨੂੰ ਪਿਆਰ ਨਾਲ ਪਾਣੀ ਪਿਲਾਉਂਦੇ ਹਨ। ਇਨ੍ਹਾਂ ਨੂੰ ਯੋਗ ਡੰਨ ਵੀ ਦਿੱਤਾ ਜਾਵੇ ਤੇ ਇਨ੍ਹਾਂ ਨੂੰ ਇਸ ਸੇਵਾ ਤੋਂ ਮੁਕਤ ਵੀ ਕਰ ਦਿਤਾ ਜਾਵੇ।"

ਭਾਈ ਸਾਹਿਬ ਹੱਥ ਜੋੜੀ ਚੁੱਪ ਕਰਕੇ ਲਾਏ ਦੋਸ਼ ਬੜੀ ਸ਼ਾਂਤੀ ਨਾਲ ਸੁਣਦੇ ਰਹੇ। ਸਾਰਿਆਂ ਦੀਆਂ ਗਲਾਂ ਤੇ ਸ਼ਿਕਾਇਤਾਂ ਸੁਣ ਕੇ ਗੁਰੂ ਸਾਹਿਬ ਨੇ ਬੈਠੇ ਸਿੰਘਾਂ ਨੂੰ ਕਿਹਾ, "ਕਿਸੇ ਹੋਰ ਨੇ ਤਾਂ ਨਹੀਂ ਇਸ ਬਾਰੇ ਕੁਝ ਕਹਿਣਾ?"

ਸਾਰੇ ਇਕੱਠੇ ਬੋਲ ਪਏ, "ਜੀ ਅਸੀਂ ਤਾਂ ਸਾਫ਼ ਦਸ ਦਿੱਤਾ ਹੈ ਕਿ ਇਹ ਵੈਰੀਆਂ ਨਾਲ ਰਲ ਗਏ ਹਨ ਜਾਂ ਕਿਸੇ ਲਾਲਚ ਵਿਚ ਆ ਕੇ ਵਿਕ ਗਏ ਹਨ।"

ਗੁਰੂ ਸਾਹਿਬ ਨੇ ਫੇਰ ਬੜੀ ਗੰਭੀਰਤਾ ਨਾਲ ਭਾਈ ਘਨਈਆ ਨੂੰ ਪੁੱਛਿਆ, "ਭਾਈ ਦੱਸੋ, ਤੁਸੀਂ ਕਿਹੜੇ ਜ਼ਖ਼ਮੀਆਂ ਨੂੰ ਮਿੱਠਾ ਜਲ ਛਕਾਉਂਦੇ ਹੋ। ਕੀ ਤੁਸੀਂ ਮੁਸਲਮਾਨ ਜ਼ਖ਼ਮੀਆਂ ਨੂੰ ਵੀ ਪਾਣੀ ਪਿਲਾਉਂਦੇ ਹੋ? ਤੁਸੀਂ ਮੁਸਲਮਾਨਾਂ ਨੂੰ ਕਿਉਂ ਪਾਣੀ ਪਿਲਾਉਂਦੇ ਹੋ?"

ਭਾਈ ਘਨਈਆ ਉੱਠ ਕੇ ਖੜ੍ਹੇ ਹੋ ਗਏ ਤੇ ਹੱਥ ਜੋੜ ਕੇ ਬੇਨਤੀ ਕਰਨ ਲਗੇ, "ਸੱਚੇ ਪਾਤਸ਼ਾਹ, ਮੈਂ ਕਿਸੇ ਗ਼ੈਰ ਜਾਂ ਕਿਸੇ ਮੁਸਲਮਾਨ ਜ਼ਖ਼ਮੀ ਨੂੰ ਜਲ ਨਹੀਂ ਛਕਾਉਂਦਾ ਹਾਂ, ਮੈਨੂੰ ਸਭ ਵਿਚ ਆਪ ਜੀ ਦਾ ਰੂਪ ਦਿਸਦਾ ਹੈ। ਮੈਂ ਤਾਂ ਆਪ ਦੇ ਰੂਪ ਨੂੰ ਜਲ ਛਕਾਉਂਦਾ ਹਾਂ। ਮੈਨੂੰ ਸਭ ਵਿਚ ਇਕੋ ਜੋਤ ਦਾ ਨੂਰ ਦਿਸਦਾ ਹੈ। ਦਾਤਾ! ਮੈਂ ਕਿਸੇ ਗੈਰ ਨੂੰ ਜਲ ਨਹੀਂ ਛਕਾਉਂਦਾ ਹਾਂ। ਇਸ ਦੇ ਬਦਲੇ ਆਪ ਮੈਨੂੰ ਜੋ ਵੀ ਡੰਨ ਦਿਓਗੇ ਮੈਂ ਹੱਸਦੇ ਮੱਥੇ ਸਹਾਂਗਾ।"

ਇਕ ਸਿੱਖ ਵਿਚੋਂ ਬੋਲ ਉਠਿਆ, "ਭਾਈ ਸਾਹਿਬ ਨੂੰ ਮੁਸਲਮਾਨ ਵੀ ਆਪਣੇ ਦਿਸਦੇ ਹਨ ਤੇ ਉਹ ਸਾਡਾ ਖੁਰਾ ਖੋਜ ਮਿਟਾਉਣਾ ਚਾਹੁੰਦੇ ਹਨ। ਆਤਮਕ ਆਦਰਸ਼ ਹੋਰ ਹੁੰਦੇ ਹਨ ਤੇ ਰਣ-ਖੇਤਰ ਵਿਚ ਯੁੱਧ ਦੇ ਨਿਯਮ ਹੋਰ ਹੁੰਦੇ ਹਨ। ਅਸੀਂ ਇਨ੍ਹਾਂ ਨੂੰ ਇਉਂ ਨਹੀਂ ਕਰਨ ਦਿਆਂਗੇ।"

ਗੁਰੂ ਸਾਹਿਬ ਨੇ ਫਰਮਾਇਆ, "ਸਿੰਘੋ! ਜੋਸ਼ ਵਿਚ ਨਾ ਆਓ। ਨਿਰੇ ਦੁਨਿਆਵੀ ਨਾ ਬਣੋ, ਭਾਈ ਜੀ ਦੇ ਆਦਰਸ਼ ਨੂੰ ਪਛਾਣੋ।"

ਇਹ ਕਹਿ ਕੇ ਗੁਰੂ ਸ਼ਾਹਿਬ ਨੇ ਉਠ ਕੇ ਭਾਈ ਘਨਈਆ ਜੀ ਨੂੰ ਗਲ ਨਾਲ ਲਾ ਲਿਆ ਤੇ ਥਾਪੀ ਦਿੰਦਿਆਂ ਕਿਹਾ, "ਅਸੀਂ ਤੁਹਾਡੇ ਤੇ ਬਹੁਤ ਖੁਸ਼ ਹਾਂ ਤੁਸੀਂ ਗੁਰੂ ਨਾਨਕ ਦੇ ਆਦਰਸ਼ ਤੇ ਖਾਲਸਾ ਪੰਥ ਦੇ ਆਦਰਸ਼ਾਂ ਨੂੰ ਅਮਲੀ ਰੂਪ ਦਿੱਤਾ ਹੈ।"

ਗੁਰੂ ਸਾਹਿਬ ਨੇ ਇਕ ਸੇਵਾਦਾਰ ਨੂੰ ਹੁਕਮ ਦਿਤਾ, "ਸਿੰਘ ਜੀ ਜਾਓ, ਜ਼ਖ਼ਮਾਂ ਤੇ ਲਾਉਣ ਵਾਲੀ ਮਲ੍ਹਮ ਦੀਆਂ ਚਾਰ ਪੰਜ ਡੱਬੀਆਂ ਅਤੇ ਪੱਟੀਆਂ ਲੈ ਆਓ।"

ਸੇਵਾਦਾਰ ਝੱਟ ਮਲ੍ਹਮ ਦੀਆਂ ਡੱਬੀਆਂ ਤੇ ਪੱਟੀਆਂ ਲੈ ਆਇਆ। ਗੁਰੂ ਸਾਹਿਬ ਨੇ ਭਾਈ ਘਨਈਆ ਨੂੰ ਪਿਆਰ ਨਾਲ ਕਿਹਾ, "ਆਹ ਲਓ, ਮਲ੍ਹਮ ਤੇ ਪੱਟੀਆਂ। ਜਦ ਤੁਸੀਂ ਜ਼ਖ਼ਮੀਆਂ ਨੂੰ ਪਾਣੀ ਪਿਲਾਉਂਦੇ ਹੋ ਤਾਂ ਉਨ੍ਹਾਂ ਦੀ ਮਲ੍ਹਮ ਪੱਟੀ ਵੀ ਕਰ ਦਿਆ ਕਰੋ।"

ਸਾਰੇ ਸਿੰਘ ਸਭ ਕੁਝ ਚੁੱਪ ਚਾਪ ਵੇਖੀ ਜਾ ਰਹੇ ਸਨ। ਗੁਰੂ ਸਾਹਿਬ ਸਿੰਘਾਂ ਦੀ ਮਾਨਸਿਕ ਅਵਸਥਾ ਨੂੰ ਵੇਖ ਕੇ ਕਹਿਣ ਲਗੇ, "ਮੇਰੇ ਲਾਡਲੇ ਸਿੰਘੋ ਤੁਸੀਂ ਹੈਰਾਨ ਨਾ ਹੋਵੋ। ਅਸਲੀ ਯੋਧਾ ਵੈਰੀ ਦੀ ਕਮਜ਼ੋਰੀ ਦਾ ਲਾਭ ਨਹੀਂ ਉਠਾਇਆ ਕਰਦਾ। ਇਸ ਲਈ ਭਾਈ ਘਨਈਆ ਜੀ ਜ਼ਖ਼ਮੀ ਨੂੰ ਵੈਰੀ ਨਾ ਸਮਝ ਕੇ ਸੇਵਾ ਕਰਦੇ ਹਨ। ਜ਼ਖ਼ਮੀ ਵੈਰੀ ਨਹੀਂ ਹੁੰਦਾ ਹੈ। ਇਉਂ ਭਾਈ ਸਾਹਿਬ ਵੈਰੀਆਂ ਨਾਲ ਰਲੇ ਹੋਏ ਨਹੀਂ ਹਨ, ਤੁਹਾਨੂੰ ਅਸਲੀ ਯੋਧੇ ਬਣਨ ਦਾ ਅਵਸਰ ਬਖਸ਼ ਰਹੇ ਹਨ ਤੇ ਇਹ ਵੀ ਸੰਕੇਤ ਕਰ ਰਹੇ ਹਨ— ਸਿੰਘ ਪਾਪ ਦਾ ਵੈਰੀ ਹੁੰਦਾ ਹੈ ਪਾਪੀ ਦਾ ਨਹੀਂ।"

ਸਾਰੇ ਬੈਠੇ ਸਿੰਘਾਂ ਨੂੰ ਇਕ ਨਵਾਂ ਚਾਨਣ ਹੋ ਗਿਆ।

ਭਾਈ ਘਨਈਆ ਜੀ ਯੁੱਧ ਵਿਚ ਚਲੇ ਗਏ ਤੇ ਪਿਆਰ ਨਾਲ ਜਲ ਛਕਾਉਣ ਲੱਗ ਪਏ। ਵੇਖੋ ਉਹ ਮੁਸਲਮਾਨ ਜ਼ਖ਼ਮੀਆਂ ਦੇ ਜ਼ਖਮ ਕਿਵੇਂ ਸਾਫ਼ ਕਰਕੇ ਮਲ੍ਹਮ ਲਾ ਕੇ ਪੱਟੀ ਬੰਨ੍ਹ ਰਹੇ ਹਨ।

ਚਿੱਟੇ ਪਹਿਰਾਵੇ ਵਿਚ ਭਾਈ ਸਾਹਿਬ 'ਸਗਲ ਸੰਗਿ ਹਮ ਕਉ ਬਨਿ ਆਈ ॥' ਉਚਾਰਦੇ ਹੋਏ ਮਿੱਠਾ ਜਲ ਪਿਲਾ ਰਹੇ ਹਨ। ਜ਼ਖ਼ਮੀਆਂ ਦੇ ਜ਼ਖ਼ਮ ਧੋ ਕੇ ਪੱਟੀਆਂ ਬੰਨ੍ਹ ਰਹੇ ਹਨ। ਭਾਈ ਸਾਹਿਬ ਨੂੰ ਵੇਖ ਵੇਖ ਕੇ ਹਰ ਜ਼ਖ਼ਮੀ ਨੂੰ ਅਨੋਖੀ ਸ਼ਾਂਤੀ ਪ੍ਰਾਪਤ ਹੋ ਰਹੀ ਹੈ। ਭਾਈ ਸਾਹਿਬ ਨਿਰਾ ਨੂਰ ਜਾਪ ਰਹੇ ਹਨ।



# ਧੁਰ ਦੀ ਸਾਂਝ

ਕੁਝ ਮਾਨਵ ਧਰੋਹੀ ਤੇ ਸਵਾਰਥੀ ਲੋਕਾਂ ਨੇ ਕੁਰਸੀ ਹਥਿਆਉਣ ਲਈ ਸ਼ਹਿਰ ਦੇ ਦੋ ਫਿਰਕਿਆਂ ਵਿਚ ਫਸਾਦ ਆਰੰਭ ਕਰਾ ਦਿੱਤਾ। ਸਮਾਜ ਧਰੋਹੀਆਂ ਤੇ ਦੇਸ਼ ਧਰੋਹੀਆਂ ਨੇ ਦੇਸ਼ ਦੇ ਬੇਕਾਰ; ਚੋਰ. ਡਾਕੂ, ਕੁਰਾਹੀਏ ਤੇ ਭੈੜੇ ਮੁੰਡਿਆਂ ਨੂੰ ਖਰੀਦ ਕੇ ਆਪਸੀ ਸਾਂਝ ਨੂੰ ਖ਼ਤਮ ਕਰਨ ਲਈ ਜਲੂਸ ਕੱਢਣ ਤੇ ਇਕ ਦੂਜੇ ਧਰਮ ਦੇ ਵਿਰੁੱਧ ਨਾਹਰੇ ਲਾ ਕੇ ਭੜਕਾਉਣਾ ਆਰੰਭ ਕਰ ਦਿਤਾ। ਦੇਸ਼ ਧਰੋਹੀਆਂ ਤੇ ਵਖ-ਵਾਦੀਆਂ ਨੇ ਇਸ ਮੁੰਡੀਰ ਨੂੰ ਸ਼ਰਾਬ ਨਾਲ ਵਹਿਸ਼ੀ ਬਣਾ ਕੇ ਇਨ੍ਹਾਂ ਤੋਂ ਦੁਕਾਨਾਂ ਲੁਟਾਈਆਂ, ਅੱਗਾਂ ਲੁਆਈਆਂ ਅਤੇ ਕਤਲ ਕਰਾਏ ਹਨ। ਰਲਕੇ ਰਹਿਣ ਵਾਲੇ ਸਿਆਣੇ ਬੰਦਿਆਂ ਨੇ ਬਥੇਰਾ ਇਸ ਗੁੰਡਾ ਗਰਦੀ ਨੂੰ ਰੋਕਣਾ ਚਾਹਿਆ ਪਰ ਜਦ ਪਰਾਏ ਪੈਸਿਆਂ ਦੀ ਮੂੰਹ ਲੱਗ ਜਾਵੇ ਤੇ ਬਿਨਾਂ ਮਿਹਨਤ ਦੇ ਲੁੱਟ ਦਾ ਮਾਲ ਹੱਥ ਆ ਜਾਵੇ ਫੇਰ ਇਹ ਮੁੰਡੀਰ ਕਦ ਗੱਲ ਸੁਣਦੀ ਹੈ ਕਿਸੇ ਦੀ।

ਸਿਆਣਿਆਂ ਨੇ ਮਸੀਂ ਇਸ ਵੱਧ ਰਹੇ ਫਸਾਦਾਂ ਨੂੰ ਰੋਕਿਆ। ਅਜੇ ਪੰਜ ਕੁ ਦਿਨ ਹੀ ਲੰਘੇ ਸਨ ਕਿ ਇਕ ਕੇਂਦਰੀ ਲੀਡਰ ਉਸ ਸ਼ਹਿਰ ਦੀ ਹਾਲਤ ਵੇਖਣ ਆਇਆ। ਕੁਝ ਬਜ਼ਾਰਾਂ ਵਿਚ ਆਵਾਜਾਈ ਬੰਦ ਕਰ ਦਿਤੀ ਗਈ ਜਿਸ ਕਰਕੇ ਬਾਕੀ ਬਜ਼ਾਰਾਂ ਵਿਚ ਭੀੜ ਹੋ ਗਈ। ਇਕ ਹਿੰਦੂ ਮੁੰਡਾ ਸਿਗਰਟ ਪੀ ਰਿਹਾ ਸੀ। ਸਿੱਖ ਨੇ ਕਿਹਾ, "ਭਰਾ ਭੀੜ ਬੜੀ ਹੈ ਰਤਾ ਸਿਗਰਟ ਬੁਝਾ ਲੈ, ਭੀੜ ਲੰਘਣ ਤੇ ਪੀ ਲਈਂ।" ਲਾਗਿਉਂ ਇਕ ਗੈਰ ਸਿੱਖ ਬੋਲ ਪਿਆ, "ਆਪਾਂ ਆਜ਼ਾਦ ਦੇਸ਼ ਦੇ ਵਸਨੀਕ ਹਾਂ, ਆਪਾਂ ਜੋ ਮਰਜ਼ੀ ਚਾਹੀਏ ਕਰ ਸਕਦੇ ਹਾਂ, ਖਾ ਪੀ ਸਕਦੇ ਹਾਂ।" ਸਿੱਖ ਮੁੰਡਾ ਭੀੜ 'ਚੋਂ ਇਕ ਪਾਸੇ ਨਿਕਲ ਗਿਆ। ਪਿਛਿਉਂ ਭੀੜ ਦਾ ਧੱਕਾ ਲਗਾ। ਉਸ ਦੀ ਸਿਗਰਟ ਡਿੱਗ ਪਈ। ਗ਼ੈਰ ਸਿੱਖਾਂ ਨੇ ਰੌਲਾ ਪਾ ਦਿਤਾ ਕਿ ਸਿੱਖ ਧੱਕਾ ਦੇ ਕੇ ਦੌੜ ਗਿਆ। ਤੂੰ ਤੂੰ ਮੈਂ ਮੈਂ ਸ਼ੁਰੂ ਹੋ ਗਈ, ਫਸਾਦ ਆਰੰਭ ਹੋ ਗਏ। ਇੱਟਾਂ ਪੱਥਰ ਚਲਣ ਲਗ ਪਏ। ਕੁਝ ਦੁਕਾਨਾਂ ਨੂੰ ਜਾ ਪਏ। ਪਲਾਂ ਵਿਚ ਸਾਰੇ ਸ਼ਹਿਰ ਵਿਚ ਫਸਾਦਾਂ ਦੀ ਅੱਗ ਫੈਲ ਗਈ। ਪੁਲਿਸ ਆ ਗਈ, ਫੌਜ ਆ ਗਈ ਤੇ ਕਰਫਿਊ ਲੱਗ ਗਿਆ। ਨਿੱਕੀ ਜੇਹੀ ਗੱਲ ਤੋਂ ਸਾਰੇ ਸ਼ਹਿਰ ਤੇ ਸ਼ਹਿਰੀਆਂ ਦੀ ਸ਼ਾਮਤ ਆ ਗਈ।

ਪ੍ਰਸਿੰਨੀ ਆਪਣੇ ਪਿੰਡ ਬੈਠੀ ਪੁੱਤਰ ਤੇ ਪਤੀ ਨੂੰ ਉਡੀਕ ਰਹੀ ਸੀ, ਸ਼ਾਮ ਹੋ ਰਹੀ ਸੀ, ਸੂਰਜ ਡੁੱਬ ਰਿਹਾ ਸੀ। ਰੇਡੀਓ ਤੋਂ ਅੰਮ੍ਰਿਤਸਰ ਸ਼ਹਿਰ ਦੇ ਫਸਾਦਾਂ ਦੀਆਂ ਸੂਚਨਾਵਾਂ ਆ ਰਹੀਆਂ ਸਨ ਤੇ ਇਹ ਵੀ ਕਿਹਾ ਜਾ ਰਿਹਾ ਸੀ, ਸ਼ਹਿਰ ਵਿਚ ਕਰਫਿਊ ਲੱਗ ਗਿਆ ਹੈ। ਸ਼ਹਿਰ ਕੋਈ ਨਾ ਜਾਵੇ।

ਪ੍ਰਸਿੰਨੀ ਖਬਰਾਂ ਸੁਣ ਕੇ ਡਰ ਗਈ।

ਇਹ ਪਿੰਡ ਸ਼ਹਿਰ ਤੋਂ ਚਾਰ ਕੁ ਕਿਲੋ ਮੀਟਰ ਸੀ। ਮੁਨਾਦੀ ਵਾਲਾ ਕਹਿ ਰਿਹਾ ਸੀ, "ਸ਼ਹਿਰ ਫਸਾਦ ਹੋ ਗਏ ਨੇ। ਕੋਈ ਸ਼ਹਿਰ ਨਾ ਜਾਵੇ। ਕੋਈ ਅਫਵਾਹਾਂ ਨਾ ਸੁਣੇ। ਕੋਈ ਝੂਠੀਆਂ ਅਫਵਾਹਾਂ ਨਾ ਉਡਾਵੇ। ਅਰਾਮ ਨਾਲ ਆਪਣੇ ਘਰ ਬੈਠੋ। ਕਿਤੇ ਐਵੇਂ ਗੋਲੀ ਦਾ ਸ਼ਿਕਾਰ ਨਾ ਹੋ ਜਾਇਦਿਉ।"

ਪ੍ਰਸਿੰਨੀ ਨੂੰ ਸਮਝ ਨਹੀਂ ਸੀ ਆ ਰਹੀ ਕਿ ਉਹ ਕੀ ਕਰੇ, ਕਿਸ ਤੋਂ ਆਪਣੇ ਪਤੀ ਤੇ ਪੁੱਤਰ ਦਾ ਪਤਾ ਕਰੇ। ਐਨੇ ਨੂੰ ਗੁਆਂਢਣ ਰਾਮੀ ਆਈ ਤੇ ਪੁਛੱਣ ਲੱਗੀ :

'ਬੇਬੇ ਸੁਣਿਆ ਕਿ ਅੰਮ੍ਰਿਤਸਰ ਫੇਰ ਫਸਾਦ ਹੋ ਗਏ।'

'ਹਾਂ'

'ਤੇਰਾ ਮੁੰਡਾ ਨਹੀਂ ਆਇਆ ?'

'ਨਹੀਂ, ਨਾ ਮੁੰਡਾ ਮੁੜਿਆ ਤੇ ਨਾ ਮੁੰਡੇ ਦਾ ਪਿਤਾ' ਪ੍ਰਸਿੰਨੀ ਨੇ ਹਉਕਾ ਭਰ ਕੇ ਕਿਹਾ।

'ਮੈਂ ਤਾਂ ਹਰਜੀਤ ਕੋਲੋਂ ਆਪਣੇ ਮੁੰਡੇ ਬਾਬਤ ਪੁੱਛਣ ਆਈ ਸੀ ਕਿਤੇ ਘਿਰ ਨਾ ਗਿਆ ਹੋਵੇ। ਉਹ ਗੁੱਸੇ ਵਾਲਾ ਬੜਾ ਏ। ਤੇਰਾ ਮੁੰਡਾ ਸਿਆਣਾ ਏ ਉਹ ਐਵੇਂ ਮੂਰਖਾਂ ਦੇ ਭੇੜ ਵਿਚ ਨਹੀਂ ਆਇਆ ਕਰਦਾ' ਗੁਆਂਢਣ ਨੇ ਕਿਹਾ।

'ਠੀਕ ਮੇਰਾ ਮੁੰਡਾ ਸਿਆਣਾ ਏ। ਐਵੇਂ ਕਿਸੇ ਦੇ ਗਲ ਨਹੀਂ ਪੈਂਦਾ ਪਰ ਉਹ ਅਣਖੀ ਬੜਾ ਏ, ਕਿਸੇ ਦੀ ਵਧੀਕੀ ਨਹੀਂ ਸਹਾਰਦਾ, ਮੇਰੇ ਤਾਂ ਹੌਲ ਪੈ ਰਿਹਾ ਹੈ, ਉਹ ਤਾਂ ਐਨਾ ਚਿਰ ਅਟਕਣ ਵਾਲਾ ਨਹੀਂ, ਉਹ ਕਿਉਂ ਨਹੀਂ ਆਇਆ ?'

'ਕਿਤੇ ਕਰਫਿਊ ਵਿਚ ਨਾ ਘਿਰ ਗਏ ਹੋਣ।'

'ਕੀ ਕਿਹਾ ਜਾ ਸਕਦੈ ਬੇਬੇ ਵਿਚਾਰੇ ਪਿਉ ਪੁੱਤਰ ਕਿੱਥੇ ਘਿਰੇ ਹੋਏ ਨੇ। ਤੂੰ ਜੁਆਲਾ ਸਿੰਘ ਦੇ ਘਰ ਜਾ ਕੇ ਪਤਾ ਕਰ ਉਨ੍ਹਾਂ ਦਾ ਮੁੰਡਾ ਨਿੱਤ ਅੰਮ੍ਰਿਤਸਰ ਓ. ਸੀ. ਐਮ. ਫੈਕਟਰੀ ਵਿਚ ਕੰਮ ਕਰਨ ਜਾਇਆ ਕਰਦਾ ਏ' ਪ੍ਰਸਿੰਨੀ ਨੇ ਤਰਲੇ ਨਾਲ ਕਿਹਾ।

'ਹੌਸਲਾ ਕਰ ਮੈਂ ਜਾ ਕੇ ਹੁਣੇ ਪਤਾ ਕਰਕੇ ਦਸਦੀ ਹਾਂ ਤੈਨੂੰ। ਮੈਂ ਤਾਂ ਡਰਦੀ ਹਾਂ ਮੇਰੇ ਭੈਣ ਦੇ ਪਰਵਾਰ ਦਾ ਕੀ ਬਣੇਗਾ ? ਅੱਧਾ ਟੱਬਰ ਸਿੱਖ ਏ ਤੇ ਅੱਧਾ ਹਿੰਦੂ। ਜੇ ਇਉਂ ਹਿੰਦੂ ਸਿੱਖ ਆਪਸ ਵਿਚ ਲੜਦੇ ਰਹੇ ਤਾਂ ਸਦੀਆਂ ਦੀਆਂ ਸਾਂਝਾਂ ਟੁੱਟ ਜਾਣਗੀਆਂ। ਰਿਸ਼ਤੇਦਾਰੀਆਂ ਖ਼ਤਮ ਹੋ ਜਾਣਗੀਆਂ।

'ਬੇਬੇ ਦੇਸ਼ ਧਰੋਹੀ ਚਾਹੁੰਦੇ ਹੀ ਇਹੋ ਨੇ, ਉਹ ਸਾਨੂੰ ਪਾੜ ਕੇ ਆਪਣਾ ਉਲੂ ਸਿੱਧਾ ਕਰਨਾ ਚਾਹੁੰਦੇ ਹਨ, ਪਰ ਬੇਬੇ ਯਾਦ ਰੱਖਣ, ਦੂਜੇ ਨੂੰ ਟੋਏ ਵਿਚ ਧੱਕਾ ਦੇਣ ਵਾਲਾ ਆਪ ਹੀ ਮਰਿਆ ਕਰਦਾ ਏ ਟੋਏ ਵਿਚ ਡੁੱਬ ਕੇ। ਅੱਛਾ ਤੂੰ ਜਾਹ, ਝੱਟ ਪੱਟ ਜਿਵੇਂ ਅੰਨ੍ਹੇਰਾ ਵਧਦਾ ਏ ਮੇਰੇ ਦਿਲ ਨੂੰ ਕੁਝ ਹੁੰਦਾ ਜਾਂਦਾ ਏ।'

'ਐਵੇਂ ਢੇਰੀ ਢਾਇਆਂ ਕੁਝ ਨਹੀਂ ਬਣਦਾ ਮੇਰਾ ਮੁੰਡਾ ਵੀ ਤੇ ਅਜੇ ਨਹੀਂ ਮੁੜਿਆ।' ਗੁਆਂਢਣ ਪ੍ਰਸਿੰਨੀ ਨੂੰ ਤਸੱਲੀ ਦੇ ਕੇ ਜਾਂਦੀ ਹੈ।

ਪ੍ਰਸਿੰਨੀ ਫੇਰ ਉਦਾਸ ਹੋ ਜਾਂਦੀ ਹੈ। ਮਨਾਦੀ ਵਾਲੇ ਦੀ ਆਵਾਜ਼ ਸੁਣਾਈ ਦਿੰਦੀ ਹੈ। 'ਅਫਵਾਹਾਂ ਤੋਂ ਬਚੋ। ਅਫਵਾਹਾਂ ਨਾ ਸੁਣੋ। ਸ਼ਹਿਰ ਨਾ ਜਾਓ। ਸ਼ਹਿਰ ਕਰਫਿਊ ਲੱਗਾ ਹੋਇਆ ਹੈ। ਐਵੇਂ ਕਿਸੇ ਦੇ ਮਗਰ ਨਾ ਜਾਉ। ਅੰਨ੍ਹੇਰੀ ਆਪੇ ਠਲ੍ਹ ਜਾਵੇਗੀ।'

ਪ੍ਰਸਿੰਨੀ ਆਪਣੇ ਦਿਲ ਨੂੰ ਬਥੇਰੀ ਢਾਰਸ ਦਿੰਦੀ ਹੈ ਪਰ ਉਸ ਦਾ ਦਿਲ ਢਹਿੰਦਾ ਜਾਂਦਾ ਹੈ। ਐਨੇ ਨੂੰ ਹਰਜੀਤ ਆਉਂਦਾ ਹੈ। ਉਸ ਦੀ ਬਾਂਹ ਤੇ ਪੱਟੀ ਬੰਨ੍ਹੀ ਹੋਈ ਹੈ। ਘੁੱਟ ਕੇ ਜਫੀ ਪਾ ਕੇ ਬੱਚੇ ਨੂੰ ਛਾਤੀ ਨਾਲ ਲਾਉਂਦੀ ਹੈ। ਪੱਟੀ ਵੇਖ ਕੇ ਘਬਰਾ ਜਾਂਦੀ ਹੈ ਤੇ ਪੁੱਛਦੀ ਹੈ ਕਿ ਬਾਂਹ ਤੇ ਕੀ ਹੋਇਆ? ਹਰਜੀਤ ਦਸਦਾ ਹੈ, "ਮਾਤਾ ਜੀ ਦੋ ਮੁੰਡੇ ਲੜ ਪਏ ਸਨ, ਮੈਂ ਉਨ੍ਹਾਂ ਨੂੰ ਛੁਡਾਉਣ ਲਗਾ ਮੇਰੇ ਸੱਟ ਲਗ ਗਈ।"

'ਕਾਕਾ ਤੈਨੂੰ ਕਈ ਵਾਰੀ ਕਿਹਾ ਕਿ ਲੜਾਈ ਵਿਚ ਨਹੀਂ ਆਈਦਾ ਲੜਨ ਵਾਲਾ ਛੁਡਾਉਣ ਵਾਲੇ ਦੇ ਮਾਰ ਕੇ ਆਪਣੀ ਹਾਰ ਦਾ ਬਦਲਾ ਲਿਆ ਕਰਦਾ ਏ। ਅੱਛਾ ਫੇਰ ਨਾ ਕਿਸੇ ਨੂੰ ਛੁਡਾਈ।' ਤੂੰ ਅਰਾਮ ਕਰ ਮੈਂ ਗਰਮ ਦੁੱਧ ਲਿਆਉਂਦੀ ਹਾਂ। ਤੇਰਾ ਭਾਈਆ ਵੀ ਨਹੀਂ ਮੁੜਿਆ।

'ਕਿਤੇ ਕਰਫਿਊ ਵਿਚ ਘਿਰ ਗਿਆ ਹੋਣਾ ਏ, ਆ ਜਾਵੇਗਾ।' ਹਰਜੀਤ ਕਹਿੰਦਾ ਹੈ।

ਹਰਜੀਤ ਮੰਜਾ ਡਾਹ ਕੇ ਲੰਮਾ ਪੈ ਜਾਂਦਾ ਹੈ ਤੇ ਆਪਣੇ ਆਪ ਨਾਲ ਇਉਂ ਗੱਲਾਂ ਕਰਨ ਲੱਗ ਪੈਂਦਾ ਹੈ। 'ਮੈਂ ਹਿੰਦੂ-ਸਿੱਖ ਫਸਾਦ ਨਹੀਂ ਹੋਣ ਦਿਆਂਗਾ। ਮੈਂ ਪੰਜਾਬੀਆਂ ਨੂੰ ਭਿੜਨ ਨਹੀਂ ਦਿਆਂਗਾ। ਪੰਜਾਬ ਨੂੰ ਲੀਰੋ ਲੀਰ ਨਹੀਂ ਹੋਣ ਦਿਆਂਗਾ। ਮੈ ਕੱਲ੍ਹ ਹੀ ਜੁਆਨਾਂ ਦੀ ਕਮੇਟੀ ਬਣਾਵਾਂਗਾ ਤੇ ਇਨ੍ਹਾਂ ਭੂਤਰੇ ਹੋਏ ਤੇ ਕੁਰਾਹੇ ਪਏ ਦੇਸ਼ ਧਰੋਹੀਆਂ ਨੂੰ ਸੋਧਣ ਦਾ ਪ੍ਰੋਗਰਾਮ ਉਲੀਕਾਂਗਾ।'

ਪ੍ਰਸਿੰਨੀ ਦੁੱਧ ਦਾ ਗਲਾਸ ਲੈ ਕੇ ਆਉਂਦੀ ਹੈ ਤੇ ਹਰਜੀਤ ਦੀਆਂ ਗੱਲਾਂ ਸੁਣ ਲੈਂਦੀ ਹੈ। ਦੁੱਧ ਪਿਲਾ ਕੇ ਕਹਿੰਦੀ ਹੈ, "ਕੋਈ ਕਮੇਟੀ ਸੇਟੀ ਬਣਾਉਣ ਦੀ ਲੋੜ ਨਹੀਂ। ਤੁਸੀ ਕੁਰਾਹੇ ਪਏ ਤੇ ਖਰੀਦੇ ਹੋਏ ਬੰਦਿਆਂ ਨੂੰ ਸਿੱਧੇ ਨਹੀਂ ਕਰ ਸਕਦੇ। ਉਨ੍ਹਾਂ ਨੂੰ ਸ਼ਰਾਬ ਪੀਣ ਤੇ ਵਿਕਣ ਦੀ ਆਦਤ ਹੈ, ਸ਼ਰਾਬ ਪੀ ਕੇ ਖਰੂਦ ਕਰਨਾ ਉਨ੍ਹਾਂ ਦਾ ਸ਼ੁਗਲ ਏ।"

'ਮਾਂ ਜੇ ਜੁਆਨੀ ਵੇਲਾ ਨਹੀਂ ਸੰਭਾਲੇਗੀ ਤਾਂ ਕੌਣ ਸੰਭਾਲੇਗਾ?'

'ਤੂੰ ਇੱਕਲਾ ਕੀ ਕਰ ਲਵੇਂਗਾ?'

'ਮੈਂ ਇਕੱਲਾ ਨਹੀਂ, ਸਾਰੇ ਜੁਆਨ ਮੇਰੇ ਨਾਲ ਨੇ।'

'ਲੋਕ ਪਹਿਲਾਂ ਇਉਂ ਹੀ ਕਿਹਾ ਕਰਦੇ ਨੇ। ਮਾੜੀ ਜੇਹੀ ਮੁਸੀਬਤ ਆਉਣ ਤੇ ਪਿੱਠ ਦਿਖਾ ਜਾਇਆ ਕਰਦੇ ਨੇ। ਕਾਕਾ ਦੁਨੀਆਂ ਦੋ ਮੂੰਹੀਂ ਏ। ਕਹਿੰਦੀ ਕੁਝ ਏ ਤੇ ਕਰਦੀ ਕੁਝ ਏ। ਤੂੰ ਐਵੇਂ ਇਹੋ ਜਿਹੀਆਂ ਕਮੇਟੀਆਂ ਬਣਾਉਣ ਦੇ ਚੱਕਰ ਵਿਚ ਨਾ ਪੈ। ਮੈਂ ਰੋਟੀ ਪਕਾਉਂਦੀ ਹਾਂ ਤੂੰ ਖਾ ਕੇ ਸੌਂ ਜਾਹ।'

'ਕਿਹੜੇ ਦੇ?'

'ਘਨਈਏ ਦੇ ਮੁੰਡੇ ਦੇ।'

'ਉਹਦੇ ਲੱਗਣੀਆਂ ਹੀ ਚਾਹੀਦੀਆਂ ਸਨ। ਉਹਦੇ ਪਿਉ ਨੇ ਬੜੀ ਅੱਤ ਚੁੱਕੀ ਹੋਈ ਸੀ।'

'ਉਹਦਾ ਲਹੂ ਬਹੁਤ ਨਿਕਲ ਗਿਆ ਏ ਸ਼ਾਇਦ ਹੀ ਬਚੇ।'

'ਉਹਦਾ ਅਮੀਰ ਪਿਉ, ਪੈਸੇ ਦੇ ਕੇ ਲਹੂ ਖਰੀਦ ਕੇ ਬਚਾ ਲਵੇਗਾ।'

'ਭਾਵੇਂ ਕਿਹੋ ਜਿਹਾ ਏ ਪਰ ਵਿਚਾਰਾ ਬਚਣਾ ਚਾਹੀਦਾ ਏ।'

ਇਉਂ ਗੱਲ ਕਰਦੇ ਸਨ ਕਿ ਬਾਹਰਲਾ ਬੂਹਾ ਖੜਕਦਾ ਹੈ।

ਪ੍ਰਸਿੰਨੀ ਡਰ ਜਾਂਦੀ ਹੈ। ਫੇਰ ਬੂਹਾ ਖੋਲ੍ਹਦੀ ਹੈ। 'ਆਓ, ਕੀ ਕੰਮ ਏ, ਐਸ ਵੇਲੇ ਆਏ ਹੋ?'

'ਕੀ ਹਰਜੀਤ ਇਥੇ ਰਹਿੰਦਾ ਏ?'

ਪ੍ਰਸਿੰਨੀ ਡਰ ਜਾਂਦੀ ਹੈ ਤੇ ਫੇਰ ਹੌਲੀ ਜੇਹੀ ਕਹਿੰਦੀ ਹੈ, "ਹਰਜੀਤ ਮੇਰਾ ਪੁੱਤਰ। ਫਸਾਦਾਂ ਵਿਚ ਜ਼ਖਮੀ ਹੋ ਕੇ ਆਇਆ ਏ। ਔਹ ਪਿਆ ਏ ਮੰਜੇ ਤੇ।"

ਹਰਜੀਤ ਉੱਠ ਕੇ, "ਕੀ ਗਲ ਏ?"

ਆਉਣ ਵਾਲਾ, "ਤੁਸੀਂ ਕਦੀ ਹਸਪਤਾਲ ਖ਼ੂਨ ਵੀ ਦਿਤਾ ਏ?"

ਹਰਜੀਤ – 'ਕਈ ਵਾਰੀ ਦਿਤਾ ਏ।'

ਆਉਣਾ ਵਾਲਾ– ਸੁਰੇਸ਼ ਦਾ ਖ਼ੂਨ ਬਹੁਤ ਨਿਕਲ ਗਿਆ ਹੈ।

ਹਸਪਤਾਲ ਤੋਂ ਜਿਹੜਾ ਖ਼ੂਨ ਮਿਲਦਾ ਹੈ, ਉਹ ਉਸ ਨਾਲ ਰਲਦਾ ਨਹੀਂ। ਤੇਰਾ ਖ਼ੂਨ ਰਲਦਾ ਹੈ ਪਰ ਤੇਰਾ ਦਿਤਾ ਹੋਇਆ ਖ਼ੂਨ ਉਹ ਵਰਤ ਚੁੱਕੇ ਹਨ। ਇਸ ਲਈ ਹੁਣ ਫੇਰ ਤੂੰ ਸਾਡੇ ਨਾਲ ਚਲ ਤੇ ਉਸ ਨੂੰ ਬਚਾ ਲੈ।

ਪ੍ਰਸਿੰਨੀ ਸਾਰੀ ਗੱਲ ਸੁਣ ਲੈਂਦੀ ਹੈ ਤੇ ਕਹਿੰਦੀ ਹੈ, "ਭਾਈ ਅਸੀਂ ਖ਼ੂਨ ਨਹੀਂ ਵੇਚਦੇ।"

'ਅਸੀਂ ਤਾਂ ਦਾਨ ਲੈਣ ਆਏ ਹਾਂ।'

'ਅਸੀਂ ਦਾਨ ਵਿਚ ਖ਼ੂਨ ਵੀ ਨਹੀਂ ਦਿੰਦੇ ਭਾਈ।'

'ਉਸ ਦੀ ਜਾਨ ਬਚ ਜਾਵੇਗੀ।'

'ਉਹਦਾ ਪਿਉ ਤਾਂ ਕਈ ਸਾਲਾਂ ਤੋਂ ਸਾਡਾ ਖ਼ੂਨ ਪੀਂਦਾ ਆ ਰਿਹਾ ਐ। ਮੇਰਾ ਸਾਰਾ ਗਹਿਣਾ ਉਸ ਦੀ ਵਹੀ ਨੇ ਖਾ ਲਿਆ। ਉਸ ਨਾਲ ਸਾਡੀ ਕਾਹਦੀ ਸਾਂਝ।'

'ਮਾਂ ਮੈਨੂੰ ਖ਼ੂਨ ਦੇਣਾ ਚਾਹੀਦਾ ਐ।'

'ਮੈਂ ਖ਼ੂਨ ਨਹੀਂ ਦੇਣ ਦਿਆਂਗੀ। ਮੇਰਾ ਖ਼ੂਨ ਏ। ਮੇਰੀ ਕੁਲ ਦਾ ਖ਼ੂਨ ਏ। ਭੇੜਿਆਂ ਦੀ ਜਾਨ ਬਚਾਉਣ ਲਈ ਇਹ ਖ਼ੂਨ ਨਹੀਂ ਹੈ।'

'ਮਾਂ ਸ਼ਾਇਦ ਤੇਰਾ ਪਵਿੱਤਰ ਖ਼ੂਨ ਉਸ ਨੂੰ ਸਿੱਧੇ ਰਾਹ ਪਾ ਦੇਵੇਗਾ।'

'ਨਹੀਂ ਤੇਰਾ ਪਵਿੱਤਰ ਖ਼ੂਨ ਵੀ ਫਿਟ ਜਾਵੇਗਾ।'

'ਮਾਂ ਤੂੰ ਰੋਜ਼ ਪਾਠ ਕਰਦੀ ਏਂ, ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥'

'ਠੀਕ ਏ ਪਰ ਮੈਂ ਇਸ ਨੂੰ ਖ਼ੂਨ ਨਹੀਂ ਦੇਣ ਦਿਆਂਗੀ।'

'ਮਾਂ ਤੂੰ ਇਕ ਸਿੰਘਣੀ ਹੈਂ। ਸਰਬਤ ਦਾ ਭਲਾ ਮੰਗਣ ਵਾਲੀ ਹੈਂ। ਹਰ ਮਾਂ ਦੀ ਕੁੱਖ ਦੀ ਸਲਾਮਤੀ ਮੰਗਦੀ ਹੈਂ। ਮਾਂ ਸੁਰੇਸ਼ ਦੀ ਮਾਂ ਦਾ ਖ਼ਿਆਲ ਕਰ। ਉਸ ਤੇ ਤਰਸ ਕਰ। ਮਾਤਾ ਜੀ ਆਗਿਆ ਦਿਉ, ਤੁਹਾਡੇ ਬਿਨਾਂ ਮੈਂ ਇਹ ਮਹਾਨ ਕੰਮ ਨਹੀਂ ਕਰ ਸਕਦਾ।' ਪ੍ਰਸਿੰਨੀ ਕਿੰਨਾ ਚਿਰ ਸੋਚਦੀ ਰਹਿੰਦੀ ਹੈ।

ਆਉਣ ਵਾਲਾ—'ਭੈਣ ਜੀ ਦਿਉ ਆਗਿਆ, ਜੇ ਵੇਲੇ ਸਿਰ ਖ਼ੂਨ ਨਾ ਮਿਲਿਆ ਤਾਂ ਉਹ ਨਹੀਂ ਬਚ ਸਕੇਗਾ।'

ਪ੍ਰਸਿੰਨੀ ਆਖ਼ਰ ਕਹਿੰਦੀ ਹੈ, "ਜਾ ਕਾਕਾ ਕਿਸੇ ਮਾਂ ਦਾ ਬੱਚਾ ਬਚਾ। ਸਭ ਮਾਵਾਂ ਦੀਆਂ ਆਂਦਰਾਂ ਮੇਰੇ ਵਰਗੀਆਂ ਨੇ। ਕਿਸੇ ਵੀ ਮਾਂ ਦਾ ਪੁੱਤਰ ਉਹਦੇ ਸਾਹਮਣੇ ਨਾ ਮਰੇ। ਸਭ ਮਾਵਾਂ ਮੇਰੀਆਂ ਹੀ ਭੈਣਾਂ ਨੇ, ਜਾ ਕਾਕਾ———ਤੂੰ ਮੈਨੂੰ ਰਾਹੇ ਪਾ ਦਿਤਾ। ਮੈਂ ਤਾਂ ਉਹਦੇ ਪਿਉ ਦੀਆਂ ਕਰਤੂਤਾਂ ਕਰਕੇ ਗਲਤ ਸੋਚ ਰਹੀ ਸੀ। ਹਰ ਮਾਂ ਦਾ ਬੱਚਾ ਬਚਣਾ ਚਾਹੀਦਾ ਹੈ।"

ਹਰਜੀਤ ਆਉਣ ਵਾਲੇ ਨੂੰ ਕਹਿੰਦਾ ਹੈ, "ਚਲੋ ਜੀ।"

ਆਉਣ ਵਾਲਾ ਪ੍ਰਸਿੰਨੀ ਵੱਲ ਸਤਿਕਾਰ ਨਾਲ, "ਭੈਣ ਤੇਰੇ ਵਰਗੀਆਂ ਮਾਵਾਂ ਤੇ ਤੇਰੇ ਬੱਚੇ ਵਰਗੇ ਬੱਚੇ ਹੀ ਦੇਸ਼ ਨੂੰ ਅਸਲੀ ਦੇਸ਼ ਬਣਾ ਸਕਦੇ ਨੇ, ਜੋ ਜਾਤ-ਪਾਤ, ਵੈਰ ਵਿਰੋਧ ਤੋਂ ਉੱਪਰ ਉੱਠ ਕੇ ਹਰ ਇਕ ਨੂੰ ਆਪਣਾ ਹੀ ਅੰਗ ਸਮਝਦਾ ਹੈ। ਆਪਣਾ ਅੰਮਾ ਜਾਇਆ ਜਾਣਦਾ ਹੈ।"

ਹਰਜੀਤ ਆਉਣ ਵਾਲੇ ਦੇ ਨਾਲ ਜਾਂਦਾ ਹੈ।



# ਨਿਰੀ ਜੀਵਨ ਮਹਿਕ

ਫਲਾਇੰਗ ਮੇਲ ਆ ਕੇ ਖੜ੍ਹੀ ਹੋਈ। ਸਵਾਰੀਆਂ ਕਾਹਲ ਨਾਲ ਚੜ੍ਹਨ ਲੱਗੀਆਂ ਭਾਵੇਂ ਅੰਦਰਲੀਆਂ ਸਵਾਰੀਆਂ ਰੌਲਾ ਪਾ ਰਹੀਆਂ ਸਨ ਕਿ ਸਾਨੂੰ ਉਤਰਨ ਤਾਂ ਦਿਉ। ਮੇਰਾ ਨਾਟਕ 'ਬੈਂਕ' ਟੀ. ਵੀ. ਸਟੇਸ਼ਨ ਦਿੱਲੀ ਵਿਖੇ ਰੀਕਾਰਡ ਹੋ ਰਿਹਾ ਸੀ। ਮੈਂ ਇਸ ਨਾਟਕ ਦਾ ਸਹਾਇਕ ਨਿਰਦੇਸ਼ਕ ਵੀ ਸਾਂ, ਇਸ ਲਈ ਮੈਂ ਹਰ ਹਾਲਤ ਉਸ ਰਾਤ ਦਿੱਲੀ ਪੁੱਜਣਾ ਸੀ। ਮੈਂ ਕਿਸੇ ਨੂੰ ਧੱਕਾ ਨਹੀਂ ਸੀ ਦੇਣਾ ਚਾਹੁੰਦਾ ਪਰ ਬਿਨਾਂ ਧੱਕੇ ਦਿੱਤੇ ਚੜ੍ਹਿਆ ਨਹੀਂ ਸੀ ਜਾ ਸਕਦਾ। ਆਖਰ ਬਹੁਤ ਔਖਾ ਹੋ ਕੇ ਚੜ੍ਹ ਗਿਆ ਤੇ ਸਟੇਸ਼ਨ ਵਾਲੇ ਪਾਸੇ ਦੀ ਬਾਰੀ ਲਾਗੇ ਜਾ ਬੈਠਾ।

ਸਾਰਾ ਡੱਬਾ ਖੱਚਾ-ਖੱਚ ਭਰ ਗਿਆ। ਗੱਡੀ ਚਲ ਪਈ। ਚਲਦੀ ਗੱਡੀ ਵਿਚ ਇਕ ਪੰਦਰਾਂ ਕੁ ਸਾਲ ਦਾ ਮੁੰਡਾ ਚੜ੍ਹਿਆ। ਉਸ ਦੇ ਮੂੰਹ ਤੇ ਮਾੜੀ ਮਾੜੀ ਲੂੰਈ ਫੁੱਟ ਰਹੀ ਸੀ। ਸਿਰ ਤੇ ਉਸ ਨੇ ਪੱਟਕਾ ਬੰਨ੍ਹਿਆ ਹੋਇਆ ਸੀ। ਮੁੰਡਾ ਬਹੁਤ ਸੋਹਣਾ ਸੀ। ਮੁਸਕਰਾਹਟ ਉਸ ਦੇ ਚਿਹਰੇ ਤੋਂ ਡੁਲ੍ਹ ਡੁਲ੍ਹ ਪੈਂਦੀ ਸੀ।

ਅੰਦਰ ਆਉਂਦਿਆਂ ਹੀ ਉਸਨੇ ਸਾਰੀਆਂ ਸਵਾਰੀਆਂ ਨੂੰ ਬੜੇ ਗਹੁ ਨਾਲ ਵੇਖਿਆ, ਮੇਰੀ ਸਾਹਮਣੀ ਸੀਟ ਤੇ ਦੋ ਮੁਸਲਮਾਨ ਬੈਠੇ ਸਨ। ਮੇਰੇ ਨਾਲ ਇਕ ਹਿੰਦੂ ਸੀ ਤੇ ਇਕ ਬੰਗਾਲੀ ਜਾਪਦਾ ਸੀ। ਬਾਕੀ ਸਵਾਰੀਆਂ ਵੀ ਅਜੀਬ ਸਨ। ਇਕ ਤਾਂ ਬਾਜੀਗਰਨੀ ਜਾਪਦੀ ਸੀ ਤੇ ਇਕ ਵਿਦਿਆਰਥੀ ਸੀ। ਇਕ ਬਜ਼ੁਰਗ ਖੜ੍ਹਾ ਸੀਂ। ਉਸ ਮੁੰਡੇ ਨੇ ਪਹਿਲਾਂ ਵਿਦਿਆਰਥੀ ਨੂੰ ਬੇਨਤੀ ਕੀਤੀ, "ਵੀਰ ਜੀ ਤੁਸੀਂ ਤਾਂ ਜੁਆਨ ਹੋ ਤੁਸੀਂ ਕਿਰਪਾ ਕਰਕੇ ਇਸ ਬਜ਼ੁਰਗ ਨੂੰ ਬੈਠਣ ਦਿਓ।" ਉਸ ਨੇ ਐਨੇ ਪਿਆਰ ਨਾਲ ਕਿਹਾ ਕਿ ਵਿਦਿਆਰਥੀ ਨਾ ਚਾਹੁੰਦੇ ਹੋਇਆ ਵੀ ਇਨਕਾਰ ਨਾ ਕਰ ਸਕਿਆ। ਬਹੁਤ ਸਾਰੀਆਂ ਸਵਾਰੀਆਂ ਖੜ੍ਹੀਆਂ ਸਨ। ਉਸ ਮੁੰਡੇ ਨੇ ਸਾਰਿਆਂ ਦਾ ਸਾਮਾਨ ਵਿਉਂਤ ਕੇ ਰਖਾਇਆ ਤੇ ਦੋ ਸਵਾਰੀਆਂ ਲਈ ਉਪਰ ਥਾਂ ਬਣਾ ਦਿੱਤੀ। ਇਕ ਮੁਸਲਮਾਨ ਸਵਾਰੀ ਦਾ ਬੱਚਾ ਰੋ ਰਿਹਾ ਸੀ ਕਿਉਂਕਿ ਗਰਮੀ ਤੇ ਭੀੜ ਬੜੀ ਸੀ। ਉਸ ਨੇ ਬੱਚਾ ਚੁੱਕ ਲਿਆ ਤੇ ਉਸ ਨੂੰ ਪਰਚਾਉਣ ਲੱਗ ਪਿਆ। ਬੱਚੇ ਨੇ ਉਸ ਤੇ ਪਿਸ਼ਾਬ ਕਰ ਦਿੱਤਾ। ਬੱਚੇ ਦੀ ਮਾਂ ਬਹੁਤ ਸ਼ਰਮਿੰਦੀ ਹੋਈ ਤੇ ਬੱਚੇ ਨੂੰ ਕੋਸਣ ਲੱਗ ਪਈ। ਉਸ ਮੁੰਡੇ ਨੇ ਕਿਹਾ, "ਮਾਤਾ ਜੀ ਫੇਰ ਕੀ ਹੋਇਆ, ਬੱਚਾ ਮਾਸੂਮ ਏ।" ਬੱਚੇ ਸਭ ਦੇ ਸਾਂਝੇ ਹੁੰਦੇ ਹਨ। ਪਤਾ ਨਹੀਂ ਉਸ ਦੇ ਹੱਥਾਂ ਵਿਚ ਕੀ ਜਾਦੂ ਸੀ ਜਿਸ ਦਾ ਬੱਚਾ ਗਰਮੀ ਨਾਲ ਰੋਂਦਾ ਉਹ ਉਸ ਨੂੰ ਚੁੱਕ ਕੇ ਚੁੱਪ ਕਰਾ ਦਿੰਦਾ। ਜੇ ਕੋਈ ਬੱਚਾ ਪਾਣੀ ਮੰਗਦਾ ਤਾਂ ਕਿਸੇ ਦੀ ਸੁਰਾਹੀ ਵਿਚੋਂ ਪਾਣੀ ਲਿਆ ਕੇ ਪਿਲਾ ਦਿੰਦਾ। ਇਉਂ ਉਹ ਹਰ ਇਕ ਦੇ ਆਰਾਮ ਦਾ ਪ੍ਰਬੰਧ ਕਰ ਰਿਹਾ ਸੀ।

ਗੱਡੀ ਬਿਆਸ ਰੁਕੀ, ਉਹ ਝੱਟ ਪੱਟ ਦੌੜ ਕੇ ਦੋ ਆਦਮੀਆਂ ਦੀਆਂ ਦੋਵੇਂ ਸੁਰਾਹੀਆਂ ਭਰ ਲਿਆਇਆ। ਜਿਹੜੀਆਂ ਸਵਾਰੀਆਂ ਖੜ੍ਹੀਆਂ ਸਨ ਉਨ੍ਹਾਂ ਨੂੰ ਉਹ ਥਾਂ ਬਣਾ ਕੇ ਵਾਰੋ ਵਾਰੀ ਬਿਠਾ ਦਿੰਦਾ ਸੀ।

ਸਾਰੇ ਉਸ ਮੁੰਡੇ ਨੂੰ ਵੇਖ ਕੇ ਹੈਰਾਨ ਹੋ ਰਹੇ ਸਨ। ਉਹ ਮੁਸਲਮਾਨ, ਹਿੰਦੂ, ਬਾਜ਼ੀਗਰ, ਸਿੱਖ ਜਿਹੜਾ ਵੀ ਗੱਡੀ ਵਿਚ ਸੀ, ਦੀ ਹਰ ਤਰ੍ਹਾਂ ਸਹਾਇਤਾ ਕਰ ਰਿਹਾ ਸੀ। ਗੱਡੀ ਜਦ ਜਲੰਧਰ ਰੁਕੀ, ਜਿਸ ਨੇ ਵੀ ਕੋਈ ਚੀਜ਼ ਖ਼ਰੀਦਣੀ ਚਾਹੀ ਉਸ ਨੇ ਫੁਰਤੀ ਨਾਲ ਉਤਰ ਕੇ ਸਭ ਨੂੰ ਚੀਜ਼ਾਂ ਲਿਆ ਦਿੱਤੀਆਂ। ਕਿਸੇ ਨੇ ਉਸ ਤੋਂ ਪੂਰੀਆਂ ਮੰਗਾਈਆਂ। ਕਿਸੇ ਨੇ ਕੇਲੇ ਮੰਗਵਾਏ। ਕਿਸੇ ਨੇ ਪਕੌੜੇ ਮੰਗਵਾਏ। ਕਿਸੇ ਨੇ ਚਾਹ ਮੰਗਵਾਈ। ਉਸ ਨੇ ਕਿਸੇ ਨੂੰ ਵੀ ਨਾਹ ਨਾ ਕੀਤੀ। ਇਉਂ ਜਾਪਦਾ ਸੀ ਜਿਵੇਂ ਗੱਡੀ ਵਾਲਿਆਂ ਨੇ ਸਵਾਰੀਆਂ ਦੀ ਸੇਵਾ ਲਈ ਸੇਵਕ ਰੱਖਿਆ ਹੋਇਆ ਹੋਵੇ ਤੇ ਕਮਾਲ ਇਹ ਕਿ ਉਹ ਇਹ ਸਭ ਕੁਝ ਖਿੜ੍ਹੇ ਮੱਥੇ ਕਰ ਰਿਹਾ ਸੀ। ਸਾਰਿਆਂ ਨੂੰ ਬਿਠਾਉਣ ਦਾ ਯਤਨ ਕਰ ਰਿਹਾ ਸੀ ਪਰ ਆਪ ਉਹ ਖੜ੍ਹਾ ਸੀ। ਮੈਂ ਉਸ ਨੂੰ ਕਿਹਾ, "ਕਾਕਾ ਆ ਮੇਰੇ ਕੋਲ ਬੈਠ ਜਾਹ।"

ਉਹ ਬਹੁਤ ਹੀ ਸਤਿਕਾਰ ਨਾਲ ਬੋਲਿਆ, "ਭਾਪਾ ਜੀ, ਤੁਸੀਂ ਆਰਾਮ ਨਾਲ ਬੈਠੋ। ਮੈਂ ਬਿਲਕੁਲ ਠੀਕ ਹਾਂ।"

ਜਲੰਧਰ ਤੋਂ ਜਿਹੜੀਆਂ ਸਵਾਰੀਆਂ ਚੜ੍ਹੀਆਂ ਉਸ ਨੇ ਉਨ੍ਹਾਂ ਨੂੰ ਵੀ ਵਿਉਂਤ ਨਾਲ ਬਿਠਾ ਦਿੱਤਾ ਤੇ ਉਹ ਵਾਰ ਵਾਰ ਕਹੀ ਜਾ ਰਿਹਾ ਸੀ, "ਭਰਾਵੋ ਤੇ ਭੈਣੋ ਆਪਾਂ ਸਫ਼ਰ ਕਰ ਰਹੇ ਹਾਂ।



ਆਪਾਂ ਰਲ ਕੇ ਹੱਸਦੇ ਸਫ਼ਰ ਕਰਨਾ ਹੈ। ਮੁਸਾਫਰ ਜਾਂ ਸਵਾਰੀ ਦਾ ਕੋਈ ਧਰਮ, ਜਾਤ ਜਾਂ ਫਿਰਕਾ ਨਹੀਂ ਹੁੰਦਾ। ਆਪਾਂ ਸਭ ਸਵਾਰੀਆਂ ਹਾਂ। ਆਪਾਂ ਦਾ ਸਹਿਜ-ਸੁਭਾਅ ਮੇਲ ਹੋਇਆ ਹੈ। ਆਪਾਂ ਮੁੜ ਕੇ ਸ਼ਾਇਦ ਕਦੀ ਵੀ ਨਾ ਮਿਲੀਏ, ਆਪਾਂ ਇਸ ਘੜੀ ਨੂੰ ਸੁਹਾਵਨੀ ਬਣਾਈਏ। ਇਕ ਦੂਜੇ ਦੇ ਕੰਮ ਆਈਏ। ਰਲ ਕੇ ਰਹਿਣ ਨਾਲ ਸਭ ਮੁਸ਼ਕਲਾਂ ਦੂਰ ਹੋ ਜਾਂਦੀਆਂ ਹਨ। ਆਪਾਂ ਇਸ ਸ਼ਫ਼ਰ ਨੂੰ ਸੁਆਦੀ ਬਣਾ ਕੇ ਇਹ ਸੁਆਦ ਨਾਲ ਲੈ ਕੇ ਜਾਈਏ।"

ਗੱਡੀ ਫੇਰ ਫਗਵਾੜੇ ਖੜ੍ਹੀ ਹੋਈ। ਦੋ ਸਵਾਰੀਆਂ ਨੇ ਉਤਰਨਾ ਸੀ । ਉਸ ਨੇ ਬੜੇ ਸਤਿਕਾਰ ਨਾਲ ਉਤਾਰਿਆ। ਉਨ੍ਹਾਂ ਦਾ ਸਮਾਨ ਲਾਹਿਆ ਤੇ ਫੇਰ ਸਤਿ ਸ੍ਰੀ ਅਕਾਲ ਬੁਲਾਈ।

ਗੱਡੀ ਲੁਧਿਆਣੇ ਰੁਕੀ ਇਥੇ ਹੋਰ ਸਵਾਰੀਆਂ ਉਤਰੀਆਂ। ਉਸ ਨੇ ਸਭ ਦਾ ਸਮਾਨ ਉਤਾਰਿਆ, ਬਜ਼ੁਰਗ ਨੂੰ ਆਪ ਫੜ ਕੇ ਉਤਾਰਿਆ। ਇਥੋਂ ਬਹੁਤ ਸਵਾਰੀਆਂ ਚੜ੍ਹੀਆਂ, ਕਈ ਐਵੇਂ ਧੱਕੇ ਮਾਰ ਰਹੇ ਸਨ ਤੇ ਝੱਟ-ਪੱਟ ਥਾਂ ਮਲਣਾ ਚਾਹੁੰਦੇ ਸਨ। ਮੁੰਡਾ ਹਰ ਇਕ ਦਾ ਸਮਾਨ ਫੜ ਕੇ ਕਹਿ ਰਿਹਾ ਸੀ, "ਵੀਰ ਜੀ, ਭਰਾ ਜੀ, ਭਾਪਾ ਜੀ ਧਕੇ ਨਾ ਦਿਓ ਮੈਂ ਸਭ ਨੂੰ ਸੀਟ ਦੁਆਵਾਂਗਾ। ਆਰਾਮ ਨਾਲ ਚੜ੍ਹੋ।" ਸਵਾਰੀਆਂ ਚੜ੍ਹ ਗਈਆਂ, ਭੀੜ ਹੋ ਗਈ। ਇਕ ਮੁਟਿਆਰ ਦੇ ਕੁਛੜ ਮੁੰਡਾ ਸੀ। ਉਹ ਖੜ੍ਹੀ ਸੀ। ਇਕ ਅਧਖੜ ਨੂੰ ਮੁੰਡੇ ਨੇ ਹੱਥ ਜੋੜ ਕੇ ਕਿਹਾ, "ਭਰਾ ਜੀ ਇਸ ਬੀਬੀ ਨੂੰ ਬੈਠਣ ਦਿਓ।" ਉਹ ਕੁਝ ਅਵੈੜਾ ਜਿਹਾ ਬੋਲਿਆ, "ਤੇਰੀ ਕੀ ਲਗਦੀ, ਤੂੰ ਸੀਟ ਦੁਆ ਰਿਹਾ ਹੈਂ।" ਮੁੰਡਾ ਕਰੋਧ ਵਿਚ ਨਹੀਂ ਆਇਆ ਤੇ ਕਹਿਣ ਲਗਾ, "ਮੇਰੀ ਭੈਣ ਏ ਉਸ ਕੋਲ ਬੱਚਾ ਏ" ਉਹ ਫੇਰ ਖਿਝ ਕੇ ਕਹਿਣ ਲੱਗਾ, "ਤੇਰੀ ਭੈਣ ਲਗਦੀ ਤਾਂ ਨਹੀਂ।" ਮੁੰਡੇ ਨੇ ਹੱਥ ਜੋੜ ਕੇ ਕਿਹਾ, "ਆਪਣੇ ਦੇਸ਼ ਦੀਆਂ ਸਭ ਮੁਟਿਆਰਾਂ ਭੈਣਾਂ ਹੁੰਦੀਆਂ ਹਨ ਤੇ ਸਾਨੂੰ ਸਤਿਕਾਰ ਕਰਨਾ ਚਾਹੀਦਾ ਹੈ।" ਜਦ ਉਹ ਅਧਖੜ ਉਠਣੋ ਇਨਕਾਰੀ ਹੋ ਰਿਹਾ ਸੀ ਤਾਂ ਬੱਚੇ ਵਾਲੀ ਬੋਲੀ, "ਕੋਈ ਗੱਲ ਨਹੀਂ ਵੀਰ ਜੀ ਤੁਸੀਂ ਐਵੇਂ ਨਾ ਉਸ ਨੂੰ ਕਹੋ।" ਬੱਚਾ ਮੁੰਡੇ ਨੇ ਆਪ ਫੜ ਲਿਆ ਤੇ ਉਸ ਨੂੰ ਇਕ ਸੀਟ ਦੀ ਨੁਕਰ ਵਿਚ ਬਹਿਣ ਲਈ ਕਿਹਾ। ਇਹ ਵੇਖ ਕੇ ਉਹ ਅਧਖੜ ਵੀ ਖੜ੍ਹਾ ਹੋ ਗਿਆ। ਮੁੰਡੇ ਨੇ ਮੁਟਿਆਰ ਨੂੰ ਉਥੇ ਬਿਠਾ ਕੇ ਮੁੰਡਾ ਉਸ ਨੂੰ ਫੜਾ ਦਿੱਤਾ। ਇਕ ਬਜ਼ੁਰਗ ਖੜ੍ਹਾ ਸੀ ਉਸ ਨੂੰ ਬਿਠਾਉਣ ਲਈ ਥਾਂ ਨਹੀਂ ਸੀ ਲਭ ਰਹੀ ਅੰਤ ਇਕ ਟਰੰਕ ਸੀਟਾਂ ਦੇ ਵਿਚਕਾਰ ਕਰਕੇ ਉਸ ਉਤੇ ਆਪਣਾ ਝੋਲਾ ਵਿਛਾ ਕੇ ਬਿਠਾ ਦਿੱਤਾ।

ਲੁਧਿਆਣਾ ਲੰਘ ਕੇ ਮੈਂ ਘਰੋਂ ਲਿਆਂਦੀ ਰੋਟੀ ਖਾਣੀ ਚਾਹੀ। ਮੈਂ ਉਸ ਮੁੰਡੇ ਨੂੰ ਕਿਹਾ, "ਆ ਕਾਕਾ ਤੂੰ ਇਕ ਫੁਲਕਾ ਖਾ ਲੈ।" ਉਹ ਮੇਰੇ ਕੋਲ ਆ ਗਿਆ ਜਦ ਮੈਂ ਡੱਬਾ ਖੋਲ੍ਹਿਆ ਤਾਂ ਘਰ ਦੇ ਭਾਜੀ ਰਖਣੀ ਭੁੱਲ ਗਏ ਸਨ। ਆਚਾਰ ਹੀ ਸੀ। ਮੈਂ ਕਿਹਾ, "ਕਾਕਾ ਨਾਲ ਨੂੰ ਕੁਝ ਨਹੀਂ ਹੈ ਅਗਲੇ ਸਟੇਸ਼ਨ ਤੇ ਛੋਲੇ ਲੈ ਆਵੀਂ ਤੇ ਫੇਰ ਖਾਵਾਂਗੇ।"

ਮੁੰਡੇ ਨੇ ਕਿਹਾ, "ਸਰਦਾਰ ਜੀ ਤੁਹਾਡੀ ਰੋਟੀ ਆਚਾਰ ਨਾਲ ਖਾਣੀ ਹੀ ਅੰਮ੍ਰਿਤ ਵਰਗੀ ਹੈ।" ਇਹ ਕਹਿਕੇ ਉਹ ਇਕ ਪਰੌਂਠਾ ਆਚਾਰ ਨਾਲ ਅੰਮ੍ਰਿਤ ਸਮਝ ਕੇ ਖਾ ਗਿਆ। ਰੋਟੀ ਖਾ ਕੇ ਫੇਰ ਉਹ ਗਲਾਸ ਵਿਚ ਮੇਰੇ ਲਈ ਪਾਣੀ ਲਿਆਇਆ। ਮੇਰੇ ਪੀਣ ਮਗਰੋਂ ਉਸ ਨੇ ਆਪ ਪਾਣੀ ਪੀਤਾ।

ਐਨੇ ਨੂੰ ਡੱਬੇ ਵਿਚ ਰੌਲਾ ਪੈ ਗਿਆ। ਸ਼ਾਇਦ ਦੋ ਸਵਾਰੀਆਂ ਆਪਸ ਵਿਚ ਬੈਠਣ ਤੇ ਖਹਿਬੜ ਪਈਆਂ ਸਨ।

'ਤੂੰ ਡੱਬਾ ਬੈ ਕਰਾਇਆ ਹੋਇਆ ਏ ਮੈਂ ਵੀ ਕਰਾਇਆ ਦੇ ਕੇ ਚੜ੍ਹਿਆ ਹਾਂ। ਮੁਫ਼ਤ ਜਾਂ ਬਿਨਾਂ ਟਿਕਟ ਨਹੀਂ ਜਾ ਰਿਹਾ, ਆਪਣੀਆਂ ਲੱਤਾਂ ਇਕੱਠੀਆਂ ਕਰ ਤੇ ਮੈਨੂੰ ਬੈਠਣ ਦੇਹ।'

'ਮੈਂ ਸੀਟ ਮੱਲੀ ਹੋਈ ਏ। ਮੈਂ ਬੜੀ ਮੁਸ਼ਕਲ ਨਾਲ ਸੀਟ ਮੱਲੀ ਏ। ਮੈਂ ਨਹੀਂ ਬੈਠਣ ਦਿਆਂਗਾ।'

ਉਹ ਮੁੰਡਾ ਉਥੇ ਅਪੜ ਗਿਆ। ਉਹ ਆਦਮੀ ਲੱਤਾਂ ਪਸਾਰ ਕੇ ਬੈਠਾ ਸੀ ਤੇ ਰਤਾ ਕੁ ਲੱਤਾਂ ਇਕੱਠੀਆਂ ਕਰਨ ਨਾਲ ਇਕ ਆਦਮੀ ਦੇ ਬੈਠਣ ਦੀ ਥਾਂ ਨਿਕਲ ਸਕਦੀ ਸੀ। ਅਸਲ ਵਿਚ ਬੈਠਾ ਆਦਮੀ ਅਮੀਰ ਸੀ ਤੇ ਸੀਟ ਮੰਗਣ ਵਾਲਾ ਗਰੀਬ ਸੀ ਜਿਸ ਕਰਕੇ ਬੈਠਣ ਵਾਲਾ ਆਕੜ ਕੇ ਬੈਠਾ ਸੀ। ਕੋਈ ਤੱਕੜਾ ਹੁੰਦਾ ਤਾਂ ਆਪੇ ਲੱਤਾਂ ਚੁੱਕ ਕੇ ਬੈਠ ਸਕਦਾ ਸੀ ਪਰ ਗਰੀਬ ਡਰ ਰਿਹਾ ਸੀ।

ਮੁੰਡੇ ਨੇ ਬੈਠੇ ਹੋਏ ਨੂੰ ਸਤਿਕਾਰ ਨਾਲ ਕਿਹਾ, "ਤੁਸੀਂ ਤਾਂ ਉਚੇ ਘਰਾਨੇ ਦੇ ਲਗਦੇ ਹੋ ਕਿਤੇ ਅੰਬਾਲੇ ਤਾਂ ਨਹੀਂ ਜਾ ਰਹੇ। ਮੈਂ ਤੁਹਾਨੂੰ ਅੰਬਾਲੇ ਗੁਰਦਵਾਰੇ ਸੇਵਾ ਕਰਦਿਆਂ ਵੇਖਿਆ ਸੀ। ਤੁਹਾਨੂੰ ਵੇਖ ਕੇ ਬੜਾ ਆਨੰਦ ਆਇਆ ਸੀ। ਮੁੰਡਾ ਇਉਂ ਉਸ ਦੀਆਂ ਪ੍ਰਸ਼ੰਸਾ ਭਰੀਆਂ ਗੱਲਾਂ ਕਰਨ ਲੱਗ ਪਿਆ। ਉਸ ਸਹਿਜ-ਸੁਭਾਅ ਆਪਣੀਆਂ ਲੱਤਾਂ ਇਕੱਠੀਆਂ ਕਰਕੇ ਕਿਹਾ, "ਆਓ ਬੈਠੋ ਤੁਸੀਂ ਖੜ੍ਹੇ ਕਿਉਂ ਹੋ।"

ਮੁੰਡਾ ਬੋਲਿਆ ਮੈਂ ਤਾਂ ਅਗਲੇ ਸਟੇਸ਼ਨ ਉਤਰ ਜਾਣਾ ਹੈ। ਤੁਸੀਂ ਇਸ ਨੂੰ ਬਿਠਾ ਲਓ। ਹੁਣ ਉਹ ਕੁਝ ਨਾ ਬੋਲ ਸਕਿਆ ਤੇ ਗ਼ਰੀਬ ਆਦਮੀ ਨੂੰ ਕੋਲ ਬਿਠਾ ਲਿਆ।

ਐਨੇ ਨੂੰ ਇਕ ਬੱਚੇ ਦੇ ਰੋਣ ਦੀ ਆਵਾਜ਼ ਆਈ। ਉਹ ਝੱਟ ਦੌੜ ਕੇ ਗਿਆ, ਸ਼ਾਇਦ ਬੱਚਾ ਪਿਆਸਾ ਸੀ। ਉਸ ਨੇ ਨਾਲ ਦੇ ਕੋਲੋਂ ਗਲਾਸ ਮੰਗ ਕੇ ਉਸ ਦੀ ਸੁਰਾਹੀ ਵਿਚੋਂ ਪਾਣੀ ਭਰ ਕੇ ਬੱਚੇ ਨੂੰ ਪਿਲਾਇਆ।

ਮੈਂ ਕਿਹਾ, "ਕਾਕਾ ਤੂੰ ਰਤਾ ਆਰਾਮ ਕਰ ਲੈ ਤੂੰ ਤਾਂ ਅੰਮ੍ਰਿਤਸਰ ਤੋਂ ਖੜ੍ਹਾ ਲੋਕਾਂ ਦੀ ਸੇਵਾ ਹੀ ਕਰਦਾ ਆ ਰਿਹਾ ਏਂ।"

ਉਸ ਨੇ ਬੜੇ ਪਿਆਰ ਨਾਲ ਕਿਹਾ, "ਸੇਵਾ ਵਿਚ ਬੜਾ ਆਨੰਦ ਏ ਭਾਪਾ ਜੀ, ਤੁਹਾਡੇ ਨਾਲ ਸਫਰ ਕਰਕੇ ਤਾਂ ਆਨੰਦ ਆ ਗਿਆ, ਨਾਲੇ ਕਿਸੇ ਦੇ ਕੰਮ ਆਉਣਾ ਹੀ ਤਾਂ ਅਸਲੀ ਜੀਵਨ ਏ। ਫੇਰ ਮੇਰਾ ਤਾਂ ਸਟੇਸ਼ਨ ਆ ਰਿਹਾ ਹੈ ਨਹੀਂ ਤਾਂ ਤੁਹਾਡੇ ਕੋਲ ਬੈਠ ਕੇ ਤੁਹਾਡੀ ਸੰਗਤ ਦਾ ਜ਼ਰੂਰ ਆਨੰਦ ਲੈਂਦਾ।"

'ਕਾਕਾ, ਤੇਰਾ ਨਾਂ ਕੀ ਏ'? ਮੈਂ ਪੁਛਿਆ। 'ਭਾਪਾ ਜੀ ਨਾਂ ਵਿਚ ਕੀ ਪਿਆ ਏ, ਕੀ ਮੇਰੇ ਕਰਮ ਮੇਰੇ ਨਾਂ ਦੀ ਗਵਾਹੀ ਨਹੀਂ ਭਰਦੇ।' ਇਹ ਕਹਿੰਦੇ ਸਾਰ ਸਰਹੰਦ ਸਟੇਸ਼ਨ ਆ ਗਿਆ। ਉਹ ਸਤਿ ਸ੍ਰੀ ਅਕਾਲ ਬੁਲਾ ਕੇ ਚਲਾ ਗਿਆ। ਸਾਰੀਆਂ ਸਵਾਰੀਆਂ ਨੇ ਇਉਂ ਮਹਿਸੂਸ ਕੀਤਾ ਜਿਵੇਂ ਨਿਰੀ ਜੀਵਨ ਮਹਿਕ ਤੁਰ ਗਈ ਹੋਵੇ।



# ਭੈਣ ਦੀ ਲਾਜ

ਦੇਸ਼ ਆਜ਼ਾਦ ਹੋ ਗਿਆ ਪਰ ਅੰਗਰੇਜ਼ ਜਾਂਦਾ ਹੋਇਆ ਪੰਜਾਬ ਦੇ ਦੋ ਟੁਕੜੇ ਕਰ ਗਿਆ। ਸਦੀਆਂ ਤੋਂ ਇਕੱਠੇ ਰਹਿਣ ਵਾਲੇ ਸਿੱਖ, ਹਿੰਦੂ ਤੇ ਮੁਸਲਮਾਨਾਂ ਨੂੰ ਕਦੀ ਚੇਤਾ ਵੀ ਨਹੀਂ ਆਇਆ ਕਿ ਉਨ੍ਹਾਂ ਨੂੰ ਘਰ ਛੱਡ ਕੇ ਦੂਜੇ ਪਾਸੇ ਜਾਣਾ ਪਵੇਗਾ। ਇਕ ਵਹਿਸ਼ੀ ਨੇ ਲੁੱਟ ਮਾਰ ਆਰੰਭ ਕਰ ਦਿੱਤੀ। ਬਸ ਫੇਰ ਕੀ ਸਭ ਨੂੰ ਜ਼ਹਿਰ ਚੜ੍ਹ ਗਈ। ਧੀਆਂ ਭੈਣਾਂ ਦੇ ਨੰਗੇ ਜਲੂਸ ਨਿਕਲਨ ਲੱਗੇ, ਦੋਹੀਂ ਪਾਸੀਂ ਅੱਗਾਂ ਲੱਗਣ ਲੱਗੀਆਂ। ਘਰ ਲੁੱਟੇ ਜਾਣ ਲੱਗੇ। ਪੱਛਮੀ ਪੰਜਾਬ ਦੇ ਜਨੂਨੀਆਂ ਨੇ ਹਿੰਦੂ ਸਿੱਖ ਮਾਰਨੇ ਆਰੰਭ ਕਰ ਦਿਤੇ। ਪੂਰਬੀ ਪੰਜਾਬ ਵਾਲਿਆਂ ਨੇ ਇਸ ਖ਼ੂਨ ਖਰਾਬੇ ਦੀ ਭਾਜੀ ਲਾਹੁਣੀ ਆਰੰਭ ਕਰ ਦਿੱਤੀ। ਬਸ ਪਿਆਰ ਨਾਲ ਵਸਦਾ ਮੇਰਾ ਗੁਲਾਬ ਵਰਗਾ ਰੰਗਲਾ ਪੰਜਾਬ ਲਹੂ ਲੁਹਾਣ ਹੋ ਗਿਆ। ਦਿਨਾਂ ਵਿਚ ਫਸਲਾਂ ਉਜੜ ਗਈਆਂ, ਘਰ ਖੰਡਰਾਤ ਬਣ ਗਏ। ਲੱਖਪਤੀ ਕਖੋਂ ਹੌਲੇ ਹੋ ਗਏ। ਹਿੰਦੂ ਸਿੱਖਾਂ ਨੂੰ ਪੱਛਮੀ ਪੰਜਾਬ ਵਿਚੋਂ ਤੇ ਮੁਸਲਮਾਨਾਂ ਨੂੰ ਪੂਰਬੀ ਪੰਜਾਬ ਵਿਚੋਂ ਕੱਢਣਾ ਬਹੁਤ ਘਾਤਕ ਸਮੱਸਿਆ ਬਣ ਗਈ। ਸਭ ਲੀਡਰਾਂ ਦੀਆਂ ਚਾਲਾਂ ਮਾਤ ਪੈ ਗਈਆਂ, ਉਪਦੇਸ਼ ਮਿੱਟੀ ਵਿਚ ਰੁਲ ਗਏ।

ਖ਼ਾਲਸਾ ਕਾਲਜ ਅੰਮ੍ਰਿਤਸਰ ਰਫਿਊਜੀ ਕੈਂਪ ਬਣ ਗਿਆ। ਜਿਥੇ ਮੈਂ ਰਫਿਊਜੀਆਂ ਲਈ ਲੰਗਰ ਦਾ ਪ੍ਰਬੰਧ ਕਰਨਾ ਸੀ ਉਥੇ ਮੇਰਾ ਕੰਮ ਮਿਲਟਰੀ ਵਾਲਿਆਂ ਦੇ ਨਾਲ ਦੁਆਬੇ ਦੇ ਸ਼ਰਨਾਰਥੀਆਂ ਨੂੰ ਮਿਲਟਰੀ ਦੇ ਟਰੱਕਾਂ ਰਾਹੀਂ ਉਨ੍ਹਾਂ ਦੇ ਪਿਛਲੇ ਘਰੀਂ ਵੀ ਪਹੁੰਚਾਉਣਾ ਸੀ।

ਮੈਂ ਇਕ ਪਰਿਵਾਰ ਨੂੰ ਲੈ ਕੇ ਆ ਰਿਹਾ ਸੀ। ਪਰਿਵਾਰ ਨੂੰ ਉਨ੍ਹਾਂ ਦੇ ਜੱਦੀ ਪਿੰਡ ਕੋਟਲੀ ਥਾਨ ਸਿੰਘ ਪਹੁੰਚਾਉਣਾ ਸੀ। ਮਿਲਟਰੀ ਵਾਲਿਆਂ ਨੇ ਚਾਹ ਪੀਣ ਦੀ ਇੱਛਿਆ ਪ੍ਰਗਟ ਕਰਕੇ ਟਰੱਕ ਫਿਲਵਾਂ ਲਾਗੇ ਰਮਿਦੀ ਕੋਲ ਖੜ੍ਹਾ ਕਰ ਲਿਆ ਤੇ ਆਪਣੇ ਨਾਲ ਲਿਆਂਦੀ ਚਾਹ ਪੀਣ ਲੱਗ ਪਏ। ਮੈਂ ਚਾਹ ਨਹੀਂ ਸੀ ਪੀਣੀ, ਮੈਂ ਸੜਕ ਤੇ ਟਹਿਲਣ ਲੱਗ ਪਿਆ। ਵਰਖਾ ਦੇ ਦਿਨ ਸਨ। ਇਕ ਵੱਡਾ ਸਾਰਾ ਟੋਭਾ ਸੀ। ਇਕ ਮੁਟਿਆਰ ਜੋ ਮੁਸਲਮਾਨਣੀ ਜਾਪਦੀ ਸੀ ਦੌੜੀ ਆ ਰਹੀ ਦਿਸੀ। ਉਸ ਦੇ ਕੱਪੜੇ ਪਾਟੇ ਹੋਏ ਸਨ।

ਉਸ ਦੇ ਪਿੱਛੇ ਤਿੰਨ ਚਾਰ ਜੁਆਨ ਮੁੰਡੇ ਕਿਰਪਾਨਾਂ ਤੇ ਬਰਛੇ ਲਈ ਦੌੜੇ ਆ ਰਹੇ ਸਨ। 'ਆਪੇ ਖੜ੍ਹੀ ਹੋ ਜਾਹ ਨਹੀਂ ਤਾਂ ਟੁਕੜੇ ਕਰ ਦਿਆਂਗੇ। ਅਜੇ ਤੇਰਾ ਲਿਹਾਜ਼ ਕਰ ਰਹੇ ਹਾਂ।' ਉਹ ਸਾਹੋ ਸਾਹ ਹੋਈ ਦੌੜੀ ਆ ਰਹੀ ਸੀ। ਮੁੰਡੇ ਕਾਫੀ ਪਿਛੇ ਸਨ। ਕੁੜੀ ਟੋਭੇ ਵਲ ਇਉਂ ਦੌੜੀ ਆ ਰਹੀ ਸੀ ਜਿਵੇਂ ਟੋਭੇ ਵਿਚ ਡੁੱਬ ਕੇ ਆਪਣਾ ਸੱਤ ਬਚਾਉਣਾ ਚਾਹੁੰਦੀ ਹੋਵੇ। ਮੁੰਡੇ ਲਲਕਾਰੀ ਜਾ ਰਹੇ ਸਨ। ਉਨ੍ਹਾਂ ਨੂੰ ਰੋਹ ਚੜ੍ਹਿਆ ਹੋਇਆ ਸੀ। ਇਕੱਲੀ ਮੁਟਿਆਰ ਚੌਹ ਦੇ ਕਾਬੂ ਆ ਰਹੀ ਸੀ।

ਐਨੇ ਨੂੰ ਮੁਟਿਆਰ ਨੂੰ ਦੂਜੇ ਪਾਸਿਉਂ ਇਕ ਸਿੱਖ ਮੁੰਡਾ ਆਉਂਦਾ ਵਿਖਾਈ ਦਿਤਾ। ਕੁੜੀ ਨੇ ਬੜੇ ਜ਼ੋਰ ਨਾਲ ਅਚੇਤ ਹੀ ਆਵਾਜ਼ ਮਾਰੀ "ਵੇ ਵੀਰਾ, ਵੇ ਵੀਰਾ, ਮੈਨੂੰ ਬਚਾਈਂ, ਵੀਰਾ ਤੇਰਾ ਭਲਾ ਹੋਵੇ, ਮੈਨੂੰ ਬਚਾਈਂ।"

ਵੀਰਾ ਸ਼ਬਦ ਸੁਣਕੇ ਸਿੱਖ ਮੁੰਡੇ ਨੇ ਇਉਂ ਮਹਿਸੂਸ ਕੀਤਾ ਕਿ ਉਸ ਦੀ ਸੱਕੀ ਭੈਣ ਆਵਾਜ਼ਾਂ ਮਾਰ ਰਹੀ ਹੈ। ਮੁੰਡੇ ਨੇ ਸਾਹਮਣੇ ਵੇਖਿਆ ਤੇ ਉਸ ਨੂੰ ਚਾਰ ਜੁਆਨ ਬਰਛੇ ਲਈ ਆਉਂਦੇ ਦਿਸੇ ਜਿਹੜੇ ਬੜ੍ਹਕਾਂ ਮਾਰ ਰਹੇ ਸਨ, "ਹਰਾਮਜਾਦੀਏ ਆਪੇ ਖੜ੍ਹੀ ਹੋ ਜਾਹ ਭਰਾ ਤੇਰੇ ਅਸੀਂ ਸਾਰੇ ਮੁਕਾ ਆਏ ਹਾਂ।" ਸਿੱਖ ਮੁੰਡਾ ਬਹੁਤ ਤੇਜ਼ੀ ਨਾਲ ਦੌੜ ਕੇ ਬਰਛਿਆਂ ਵਾਲਿਆ ਦੇ ਆਉਣ ਤੋਂ ਪਹਿਲਾਂ ਕੁੜੀ ਕੋਲ ਪੁਜ ਗਿਆ। ਉਸ ਦਾ ਅਰਧ ਨੰਗਾ ਸਰੀਰ ਢੱਕਣ ਲਈ ਆਪਣੀ ਚਾਦਰ ਲਾਹ ਕੇ ਉਸ ਤੇ ਪਾ ਦਿੱਤੀ ਤੇ ਉਸ ਨੂੰ ਆਪਣੇ ਲਾਗੇ ਬਿਠਾ ਲਿਆ ਤੇ ਆਪ ਆ ਰਹੇ ਮੁੰਡਿਆਂ ਵੱਲ ਮੂੰਹ ਕਰਕੇ ਖੜ੍ਹੋ ਗਿਆ। ਉਸ ਕੋਲ ਹਥਿਆਰ ਵੀ ਕੋਈ ਨਹੀਂ ਸੀ।

ਐਨੇ ਨੂੰ ਮੁੰਡੇ ਉਥੇ ਅਪੜ ਗਏ ਤੇ ਕੜਕੇ, "ਇਕ ਪਾਸੇ ਹੱਟ ਜਾਹ ਭਲਾ ਮਾਨਸ ਬਣ ਕੇ ਇਹ ਸਾਡੀ ਚੀਜ਼ ਏ।"

'ਮੈ ਨਹੀਂ ਹੱਟਦਾ ਇਹ ਮੇਰੀ ਭੈਣ ਏ' ਸਿੱਖ ਮੁੰਡੇ ਨੇ ਕਿਹਾ।

'ਇਹ ਮੁਸਲਮਾਨਣੀ ਤੇਰੀ ਭੈਣ ਕਿਵੇਂ ਹੋ ਗਈ ?'

'ਇਸ ਨੇ ਮੈਨੂੰ ਵੀਰ ਕਿਹਾ ਏ।'

'ਵੀਰ ਕਹਿਣ ਨਾਲ ਭੈਣਾਂ ਨਹੀਂ ਬਣ ਜਾਇਆ ਕਰਦੀਆਂ ਸੋ ਤੂੰ ਇਕ ਪਾਸੇ ਹੱਟ ਜਾ।'



'ਮੇਰੇ ਦੇਸ਼ ਦੀਆਂ, ਮੇਰੇ ਪੰਜਾਬ ਦੀਆਂ ਸਭ ਮੁਟਿਆਰਾਂ ਮੇਰੀਆਂ ਭੈਣਾਂ ਏ। ਇਹ ਪੰਜਾਬ ਦੀ ਧੀ ਉਸੇ ਧਰਤੀ ਤੇ ਜੰਮੀ ਪਲੀ ਹੈ ਜਿਥੇ ਮੈਂ ਜੰਮਿਆ ਪਲਿਆ ਹਾਂ।'

'ਐਵੇਂ ਹੁਜਤਾਂ ਨਾ ਬਣਾ ਤੇ ਇਕ ਪਾਸੇ ਹੱਟ ਜਾ।'

'ਵੀਰ ਭੈਣਾਂ ਨੂੰ ਦੁਸ਼ਟਾਂ ਦੇ ਹਵਾਲੇ ਨਹੀਂ ਕਰਿਆ ਕਰਦੇ।'

'ਅਸੀਂ ਕਹਿੰਦੇ ਹਾਂ ਇਕ ਪਾਸੇ ਹੱਟ ਜਾ ਨਹੀਂ ਤਾਂ ਤੂੰ ਵੀ ਨਾਲ ਹੀ ਜਾਵੇਂਗਾ।'

'ਨਹੀਂ ਹੱਟਦਾ। ਮੈਂ ਭਾਵੇਂ ਮਰ ਜਾਵਾਂ ਪਰ ਭੈਣ ਦੀ ਪਤ ਨੂੰ ਦਾਗ਼ ਨਹੀਂ ਲੱਗਣ ਦਿਆਂਗਾ।

ਦੂਜਾ ਮੁੰਡਾ ਬੋਲਿਆ, "ਤੈਨੂੰ ਨਹੀਂ ਪਤਾ ਤੇਰੇ ਸਿੱਖ ਭਰਾਵਾਂ ਦੀਆਂ ਧੀਆਂ ਭੈਣਾਂ ਕਿਵੇਂ ਲਾਹੌਰੋਂ ਪਾਰ ਮਾਰੀਆਂ ਜਾ ਰਹੀਆਂ ਨੇ।"

'ਮੈਨੂੰ ਸਭ ਕੁਝ ਪਤਾ ਏ।'

ਮੁੰਡਾ ਕੜਕਿਆ, "ਫੇਰ ਤੂੰ ਇਸ ਨੂੰ ਕਿਉਂ ਬਚਾਉਂਦਾ ਏਂ।"

ਸਿੱਖ ਮੁੰਡੇ ਨੇ ਉਤਰ ਦਿਤਾ, "ਮੈਂ ਵਹਿਸ਼ੀ ਨਹੀਂ ਮੈਂ ਇਹਦਾ ਭਰਾ ਹਾਂ।"

'ਤੂੰ ਭਰਾ ਨਹੀਂ, ਆਦਮੀ ਨਹੀਂ, ਕਾਇਰ ਏਂ ਜਿਹੜਾ ਦੁਸ਼ਮਨ ਨੂੰ ਇੱਟ ਦਾ ਜੁਆਬ ਪੱਥਰ ਨਾਲ ਨਹੀਂ ਦਿੰਦਾ।'

'ਕਾਇਰ ਉਹ ਹੁੰਦੇ ਨੇ ਜਿਹੜੇ ਨਿਹੱਥੀਆਂ ਧੀਆਂ ਭੈਣਾਂ ਤੇ ਵਾਰ ਕਰਦੇ ਨੇ।'

'ਕੀ ਤੂੰ ਚਾਹੁੰਦਾ ਏਂ ਸਾਡੀਆਂ ਧੀਆਂ ਭੈਣਾਂ ਦੀ ਪੱਤ ਉੱਧਰ ਲੁਟੀਂਦੀ ਰਹੇ ਤੇ ਅਸੀਂ ਇੱਧਰ ਮਾਲਾ ਫੜ ਕੇ ਬੈਠੇ ਰਹੀਏ।'

'ਨਹੀਂ।'

'ਫੇਰ ਤੂੰ ਇਸ ਨੂੰ ਕਿਉਂ ਬਚਾ ਰਿਹਾ ਏਂ?'

'ਕਿਉਂਕਿ ਇਸ ਦਾ ਕਸੂਰ ਕੋਈ ਨਹੀਂ।'

'ਕੀ ਸਾਡੀਆਂ ਧੀਆਂ ਭੈਣਾਂ ਦਾ ਕਸੂਰ ਏ ਜਿਹੜੀਆਂ ਕਤਲ ਕੀਤੀਆਂ ਜਾ ਰਹੀਆਂ ਨੇ।'

'ਸਾਡੀਆਂ ਭੈਣਾਂ ਦਾ ਕੋਈ ਕਸੂਰ ਨਹੀਂ, ਸਾਡੀਆਂ ਧੀਆਂ ਦਾ ਕੋਈ ਕਸੂਰ ਨਹੀਂ ਪਰ ਸਾਡੀਆਂ ਭੈਣਾਂ ਨੂੰ ਬਚਾਉਣ ਵਾਲਾ ਕੋਈ ਵੀਰ ਨਹੀਂ ਲੱਭਾ। ਮੈਂ ਉਨ੍ਹਾਂ ਵਰਗੀ ਮੂਰਖਤਾ ਨਹੀਂ ਕਰਨ ਦਿਆਂਗਾ। ਇਹ ਮੇਰੀ ਭੈਣ ਏ। ਮੇਰੀ ਧਰਤੀ ਦੀ ਜਾਈ ਏ।

ਤੀਜਾ ਕੜਕਿਆ, "ਕਿਉ ਐਵੇਂ ਗੱਲਾਂ ਵਿਚ ਸਮਾਂ ਖਰਾਬ ਕਰ ਰਹੇ ਹੋ, ਇਹਨੂੰ ਝਟਕਾਓ ਤੇ ਇਹਨੂੰ ਚੁਕੋ। ਝਟਪਟ ਕਰੋ ਮਿਲਟਰੀ ਦਾ ਕੋਈ ਟਰੱਕ ਹੀ ਨਾ ਆ ਜਾਵੇ।"

'ਬੇਸ਼ਕ ਮੇਰੇ ਟੁੱਕੜੇ ਕਰ ਦਿਓ ਪਰ ਮੈਂ ਆਪਣੀ ਭੈਣ ਨੂੰ ਅਜਾ ਨਹੀਂ ਲਗਣ ਦਿਆਂਗਾ।'

ਚੌਹਾਂ ਨੇ ਸਿੱਖ ਮੁੰਡੇ ਨੂੰ ਫੜ ਕੇ ਇਕ ਪਾਸੇ ਕਰਨਾ ਚਾਹਿਆ ਪਰ ਕਰ ਨਾ ਸਕੇ। ਕੁੜੀ ਨੇ ਵੀ ਬਥੇਰਾ ਕਿਹਾ, "ਵੀਰ ਜੀ ਤੁਸੀਂ ਮੇਰੀ ਖਾਤਰ ਆਪਣੀ ਜਾਨ ਨਾ ਗੁਆਓ ਇਹ ਤੁਹਾਨੂੰ ਵੀ ਮਾਰ ਸੁੱਟਣਗੇ। ਮੈਨੂੰ ਇਨ੍ਹਾਂ ਨੇ ਹੁਣ ਛੱਡਣਾ ਨਹੀਂ ਹੈ।"

'ਮੈਂ ਜੀਉਂਦੇ ਜੀ ਤੈਨੂੰ ਇਨ੍ਹਾਂ ਦੇ ਹਵਾਲੇ ਨਹੀਂ ਕਰਾਂਗਾ।' ਚਾਰੇ ਸਿੱਖ ਮੁੰਡੇ ਨੂੰ ਫੜ ਕੇ ਇਕ ਪਾਸੇ ਕਰਨ ਲੱਗੇ। ਉਹ ਵੀ ਤਕੜਾ ਸੀ। ਉਨ੍ਹਾਂ ਦੇ ਕਾਬੂ ਨਾ ਆਇਆ। ਫੇਰ ਉਨ੍ਹਾਂ ਨੇ ਸਿੱਖ ਮੁੰਡੇ ਨੂੰ ਬਾਹੋਂ ਫੜ ਕੇ ਇਕ ਪਾਸੇ ਕਰਨਾ ਚਾਹਿਆ ਪਰ ਉਹ ਸਫਲ ਨਾ ਹੋਏ।

ਅੰਤ ਤੀਜੇ ਮੁੰਡੇ ਨੇ ਖਿਝ ਕੇ ਸਿੱਖ ਮੁੰਡੇ ਦੇ ਬਰਛਾ ਮਾਰਿਆ, ਉਸ ਦੀ ਬਾਂਹ ਤੇ ਲੱਗਾ, ਉਹ ਚੀਕ ਮਾਰ ਕੇ ਘੇਰਨੀ ਖਾ ਕੇ ਡਿੱਗ ਪਿਆ। ਕੁੜੀ ਕੁਰਲਾਈ, "ਹੁਣ ਬੇਸ਼ਕ ਮੈਨੂੰ ਵੀ ਮਾਰ ਦਿਓ।"

ਸਿੱਖ ਮੁੰਡਾ ਉੱਠ ਕੇ ਫੇਰ ਖੜ੍ਹਾ ਹੋ ਗਿਆ, "ਮੈਂ ਆਪਣੀ ਭੈਣ ਦੀ ਬੇਇਜ਼ਤੀ ਨਹੀਂ ਹੋਣ ਦਿਆਂਗਾ।"

ਦੂਜਾ ਕੜਕਿਆ, "ਅਗੇ ਤੂੰ ਬਚ ਗਿਆ ਏਂ, ਬਾਜ ਆ ਜਾ" ਇਹ ਕਹਿਕੇ ਉਸ ਨੇ ਜ਼ੋਰ ਦੀ ਕ੍ਰਿਪਾਨ ਸਿੱਖ ਮੁੰਡੇ ਦੇ ਮਾਰੀ ਜਿਹੜੀ ਉਸ ਦੀ ਦੂਜੀ ਬਾਂਹ ਤੇ ਲੱਗੀ ਤੇ ਉਹ ਬੇਹੋਸ਼ ਹੋ ਗਿਆ।

ਕੁੜੀ ਉਸ ਦੇ ਉੱਪਰ ਡਿੱਗ ਕੇ ਰੋਣ ਲੱਗ ਪਈ। ਹਾਏ! ਮੇਰਾ ਵੀਰ ਮਾਰਿਆ ਗਿਆ — ਹਾਏ! ਮੇਰੇ ਵੀਰ ਨੇ ਮੇਰੇ ਬਦਲੇ ਆਪਣੀ ਜਾਨ ਗੁਆ ਲਈ।

ਉਹ ਚਾਰੇ ਮੁੰਡੇ ਕੁੜੀ ਨੂੰ ਬਾਹੋਂ ਫੜ ਕੇ ਚੁੱਕਣ ਹੀ ਲੱਗੇ ਸਨ ਕਿ ਸਾਡਾ ਮਿਲਟਰੀ ਦਾ ਟਰੱਕ ਉਸ ਦੇ ਸਾਹਮਣੇ ਸੜਕ ਤੇ ਆ ਗਿਆ। ਮਿਲਟਰੀ ਵਾਲਾ ਝੱਟ ਟਰੱਕ 'ਚੋਂ ਉਤਰਿਆ, "ਹੁਣ ਜਾਇਓ ਨਾ, ਧੀਆਂ ਤੇ ਵਾਰ ਕਰਨ ਵਾਲਿਓ।"

ਮੁੰਡੇ ਮਿਲਟਰੀ ਦਾ ਟਰੱਕ ਤੇ ਮਿਲਟਰੀ ਦਾ ਆਦਮੀ ਆਉਂਦਾ ਵੇਖ ਕੇ ਦੌੜ ਗਏ।

ਅਸੀਂ ਸਾਰੇ ਉਥੇ ਪੁੱਜੇ। ਉਸ ਦੀਆਂ ਦੋਹਾਂ ਬਾਹਾਂ ਵਿਚੋਂ ਲਹੂ ਬਹੁਤ ਵਗ ਰਿਹਾ ਸੀ। ਮਿਲਟਰੀ ਵਾਲੇ ਨੇ ਝੱਟ ਪੱਟ ਲਹੂ ਪੂੰਝ ਕੇ ਉਸ ਨੂੰ ਲਿਆ ਕੇ ਟਰੱਕ ਵਿਚ ਪਾਇਆ। ਕੁੜੀ ਰੋਈ ਜਾ ਰਹੀ ਸੀ। 'ਮੈਂ ਮੁਸਲਮਾਨਣੀ ਹਾਂ, ਮੈਂ ਸਹਿਜ ਸੁਭਾਅ ਇਸ ਨੂੰ ਵੀਰ ਕਹਿ ਬੈਠੀ। ਇਸ ਨੇ ਮੇਰੀ ਖਾਤਰ ਚਹੁੰ ਦਾ ਬਿਨਾਂ ਹਥਿਆਰਾਂ ਮੁਕਾਬਲਾ ਕੀਤਾ ਤੇ ਮੇਰੀ ਪੱਤ ਬਚਾਈ।' ਮਸੀਂ ਮਸੀਂ ਉਸ ਨੂੰ ਟਰੱਕ ਵਿਚ ਬਿਠਾਇਆ। ਅਸੀਂ ਝੱਟ ਪੱਟ ਮੁੰਡੇ ਨੂੰ ਜਲੰਧਰ ਹਸਪਤਾਲ ਪੁਚਾਉਣਾ ਚਾਹੁੰਦੇ ਸਾਂ। ਅਸੀਂ ਇਹੋ ਸਮਝ ਰਹੇ ਸਾਂ ਕਿ ਉਸ ਦੀਆਂ ਬਾਹਾਂ ਹੀ ਵੱਢੀਆਂ ਗਈਆਂ ਹਨ ਪਰ ਇਕ ਵਾਰ ਉਸ ਦੇ ਪੇਟ ਤੇ ਵੀ ਹੋਇਆ ਸੀ। ਜਿਸ ਵੇਲੇ ਅਸੀਂ ਟਰੱਕ ਜਲੰਧਰ ਹਸਪਤਾਲ ਦੇ ਸਾਹਮਣੇ ਕਰਕੇ ਉਸ ਨੂੰ ਲਾਹੁਣ ਲੱਗੇ ਤਾਂ ਉਹ ਮਰ ਚੁੱਕਾ ਸੀ। ਕੁੜੀ ਬੇਹੋਸ਼ ਹੋ ਗਈ।

ਮੇਰੇ ਮੂੰਹੋਂ ਸਹਿਜੇ ਹੀ ਨਿਕਲ ਗਿਆ, "ਜੇ ਸਾਰੇ ਇਹੋ ਜਿਹੇ ਵੀਰ ਹੁੰਦੇ, ਪੰਜਾਬ ਦੀ ਧਰਤੀ ਤੇ ਧੀਆਂ ਭੈਣਾਂ ਦੀ ਪੱਤ ਨਾ ਲੁੱਟੀ ਜਾਂਦੀ।"



# ਮਾਟੀ ਏਕ

ਦੀਵਾਲੀ ਤੋਂ ਇਕ ਦਿਨ ਪਹਿਲਾਂ ਮੈਂ ਆਪਣੇ ਪੋਤਰੇ ਕਿਰਨਦੀਪ ਨੂੰ ਅੰਮ੍ਰਿਤਸਰ ਲੈ ਕੇ ਗਿਆ। ਦੀਵਾਲੀ ਦੀਆਂ ਤਿਆਰੀਆਂ ਹੋ ਰਹੀਆਂ ਸਨ। ਕੁਝ ਲੋਕ ਰੰਗ ਦੇ ਕਾਗਜ਼ਾਂ ਦੇ ਫਾਨੂਸ ਬਣਾ ਰਹੇ ਸਨ। ਕੁਝ ਮਠਿਆਈਆਂ ਤਿਆਰ ਕਰ ਰਹੇ ਸਨ। ਕੁਝ ਨਵੇਂ ਭਾਂਡਿਆਂ ਨਾਲ ਆਪਣੀਆਂ ਦੁਕਾਨਾਂ ਸਜਾ ਰਹੇ ਸਨ। ਹਰ ਕੋਈ ਆਪਣੀ ਦੁਕਾਨ ਸਜਾਉਣ ਵਿਚ ਲੱਗਾ ਹੋਇਆ ਸੀ। ਪਟਾਖਿਆਂ ਵਾਲੇ ਕਈ ਭਾਂਤ ਦੇ ਪਟਾਖੇ, ਫੁਲ ਝੜੀਆਂ, ਹਵਾਈਆਂ ਮਤਾਬੀਆਂ, ਅਨਾਰ ਤੇ ਹੋਰ ਬਹੁਤ ਕੁਝ ਲਈ ਬੈਠੇ ਸਨ।

ਮੈਂ ਕਿਰਨਦੀਪ ਨੂੰ ਉਸ ਬਾਜ਼ਾਰ ਭਾਵ ਮਿਸਰੀ ਬਾਜ਼ਾਰ ਵਿਚ ਲੈ ਗਿਆ ਜਿਥੇ ਖੰਡ ਦੇ ਖਿਡੌਣੇ ਬਣ ਰਹੇ ਸਨ। ਕਿਰਨਦੀਪ ਪਹਿਲਾਂ ਖੰਡ ਦੇ ਬਣੇ ਖਿਡੌਣੇ—ਤੋਤਾ, ਚਿੜੀ, ਹਾਥੀ, ਮੋਰ ਆਦਿ ਵੇਖਦਾ ਰਿਹਾ। ਕਈ ਤਾਂ ਚਿੱਟੀ ਖੰਡ ਦੇ ਸਨ, ਕਈ ਪੀਲੇ ਤੇ ਲਾਲ ਰੰਗ ਦੇ ਸਨ। ਕਈ ਮਨੁੱਖੀ ਸ਼ਕਲਾਂ ਵੀ ਖੰਡ ਦੀਆਂ ਬਣਾਈਆਂ ਹੋਈਆਂ ਸਨ। ਅਸੀਂ ਇਕ ਕਿਲੋ ਖੰਡ ਦੇ ਖਿਡੌਣੇ ਖਰੀਦ ਲਏ।

ਅੱਗੇ ਗਏ ਤਾਂ ਭਾਈ ਖੰਡ ਦੇ ਖਿਡੌਣੇ ਬਣਾ ਰਿਹਾ ਸੀ। ਉਸ ਨੇ ਖੰਡ ਦੀ ਗਾਹੜੀ ਚਾਸਨੀ ਬਣਾਈ ਹੋਈ ਸੀ ਤੇ ਉਹ ਵੱਖ ਵੱਖ ਸੱਚਿਆਂ ਵਿਚ ਗਾਹੜੀ ਚਾਸਨੀ ਪਾਈ ਜਾਂਦਾ ਸੀ, ਬੱਚਾ ਕਿੰਨਾ ਚਿਰ ਦੇਖਦਾ ਰਿਹਾ ਤੇ ਮੇਰੇ ਕਹਿਣ ਤੇ ਵੀ ਉਥੋਂ ਉਦੋਂ ਤੀਕ ਨਾ ਹਿਲਿਆ ਜਦ ਤੀਕ ਉਸ ਸੱਚੇ ਠੰਢੇ ਕਰਕੇ ਵਿਚੋਂ ਖਿਡੌਣੇ ਨਾ ਕੱਢ ਲਏ।

ਕਿਰਨਦੀਪ ਕਹਿਣ ਲਗਾ, "ਕਮਾਲ ਏ ਇਕੋ ਖੰਡ ਸੀ ਖਿਡੌਣੇ ਬਣਾਉਣ ਵਾਲੇ ਨੇ ਕਿਵੇਂ ਵੱਖ ਵੱਖ ਸ਼ਕਲਾਂ ਦੇ ਖਿਡੌਣੇ ਤੇ ਮੂਰਤੀਆਂ ਬਣਾ ਦਿੱਤੀਆਂ। ਇਕੋ ਖੰਡ ਨੂੰ ਕਿੰਨੇ ਰੂਪ ਦੇ ਦਿਤੇ।" ਕਿਰਨਦੀਪ ਇਹ ਸਭ ਕੁਝ ਵੇਖ ਕੇ ਹੈਰਾਨ ਹੋ ਰਿਹਾ ਸੀ ਤੇ ਅਜੀਬ ਆਨੰਦ ਲੈ ਰਿਹਾ ਸੀ।

ਉਥੋਂ ਅਸੀਂ ਅੱਗੇ ਚਲੇ ਗਏ ਕਿਉਂਕਿ ਘਰਦਿਆਂ ਨੇ ਕਿਹਾ ਸੀ ਪੰਜ ਦੀਵਿਆਂ ਵਾਲੀ ਗੁਜਰੀ ਜ਼ਰੂਰ ਲਿਆਇਓ। ਅਸੀਂ ਉਸ ਬਾਜ਼ਾਰ ਵਿਚ ਗਏ ਜਿਥੇ ਮਿੱਟੀ ਦੇ ਖਿਡੌਣੇ, ਮਿੱਟੀ ਦੇ ਦੀਵੇ ਤੇ ਗੁਜਰੀਆਂ ਮਿਲ ਰਹੀਆਂ ਸਨ। ਖਿਡੌਣੇ ਕਈ ਸ਼ਕਲਾਂ ਤੇ ਰੂਪਾਂ ਦੇ ਸਨ ਤੇ ਕਈ ਤਾਂ ਪਛਾਣੇ ਨਹੀਂ ਸਨ ਜਾਂਦੇ ਕਿ ਇਹ ਖਿਡੌਣੇ ਹਨ ਜਾਂ ਕਿ ਸੱਚ-ਮੁੱਚ ਦੇ ਜਾਨਵਰ ਬਿਠਾਏ ਹੋਏ ਹਨ। ਇਥੇ ਲੱਛਮੀ ਵੀ ਮਿਲਦੀ ਸੀ ਤੇ ਘੋੜੇ, ਹਾਥੀ, ਸ਼ੇਰ ਆਦਿ ਵੀ ਮਿਲਦੇ ਸਨ।

ਬਣਾ ਰਿਹਾ ਸੀ। ਨਾ ਚਾਹੁੰਦਿਆਂ ਵੀ

ਕਿਰਨਦੀਪ ਮੈਨੂੰ ਉਸ ਆਦਮੀ ਕੋਲ ਲੈ ਗਿਆ। ਉਹ ਮਿੱਟੀ ਚੰਗੀ ਤਰ੍ਹਾਂ ਗੋਹ ਕੇ ਫੇਰ ਵੱਖ ਵੱਖ ਸ਼ਕਲਾਂ ਵਾਲੇ ਖਿਡੌਣੇ ਬਣਾ ਰਿਹਾ ਸੀ ।

ਕਿਰਨਦੀਪ ਬੜਾ ਹੁਸ਼ਿਆਰ ਸੀ, ਉਸ ਪੁਛਿਆ, "ਚਾਚਾ ਜੀ ਤੁਸੀਂ ਇਹ ਖਿਡੌਣੇ ਖੰਡ ਦੇ ਖਿਡੌਣਿਆਂ ਵਾਂਗ ਠੱਪੇ ਨਾਲ ਬਣਾਉਂਦੇ ਹੋ ਜਾਂ ਉਂਜ।" ਉਸ ਉਤਰ ਦਿਤਾ, "ਅਸੀਂ ਕੱਚਾ ਰੂਪ ਭਾਵੇਂ ਠੱਪੇ ਨਾਲ ਦਿੰਦੇ ਹਾਂ ਪਰ ਅਸੀਂ ਸਾਰਾ ਖਿਡੌਣਾ ਹੱਥਾਂ ਨਾਲ ਤੇ ਇਨ੍ਹਾਂ ਨਸ਼ਤਰਾਂ ਨਾਲ ਬਣਾਉਂਦੇ ਹਾਂ।" ਉਹਨੇ ਇਕ ਖਿਡੌਣਾ ਕਿਰਨਦੀਪ ਨੂੰ ਬਣਾ ਕੇ ਵਿਖਾਇਆ। ਫੇਰ ਉਸ ਦਸਿਆ, "ਅਸੀਂ ਖਾਸ ਵਿਧੀ ਨਾਲ ਇਨ੍ਹਾਂ ਨੂੰ ਠੀਕ ਕਰਦੇ ਹਾਂ ਫੇਰ ਇਸ ਉਤੇ ਰੰਗ ਭਰਦੇ ਹਾਂ।"

ਕਿਰਨਦੀਪ ਨੇ ਕਿਹਾ, "ਤਾਂ ਤੇ ਤੁਸੀਂ ਕਮਾਲ ਕਰਦੇ ਹੋ ਇਕੋ ਮਿੱਟੀ ਨੂੰ ਕਈ ਰੂਪ ਦੇ ਲੈਂਦੇ ਹੋ।" ਉਸ ਕਿਹਾ, "ਕਾਕਾ ਇਹੋ ਤਾਂ ਸਾਡੀ ਕਾਰਾਗਰੀ ਏ। ਕੀ ਕਾਲਾ ਹਾਥੀ ਤੇ ਕ੍ਰਿਸ਼ਨ ਦੀ ਮੂਰਤੀ ਵੇਖਣ ਨੂੰ ਇਹ ਵੱਖ ਵੱਖ ਮਿੱਟੀ ਦੇ ਜਾਪਦੇ ਹਨ, ਪਰ ਅਸਲ ਵਿਚ ਸਭ ਦੀ ਮਿੱਟੀ ਇਕੋ ਜਿਹੀ ਹੈ ਤੇ ਇਕੋ ਭਾਂਤ ਦੀ ਹੈ।

ਫੇਰ ਮੈਂ ਕਿਰਨਦੀਪ ਨੂੰ ਖਿਡੌਣਿਆਂ ਦੀ ਨਵੀਂ ਖੁੱਲ੍ਹੀ ਦੁਕਾਨ ਤੇ ਲੈ ਗਿਆ। ਇਹ ਖਿਡੌਣੇ ਬਹੁਤ ਸੋਹਣੇ ਸਨ। ਕਿਰਨਦੀਪ ਨੇ ਚੁੱਕ ਕੇ ਵੇਖੇ ਤੇ ਕਹਿਣ ਲਗਾ, "ਬਾਬਾ ਜੀ ਇਹ ਤਾਂ ਬਹੁਤ ਹਲਕੇ ਹਨ, ਇਹ ਕਿਹੜੀ ਮਿੱਟੀ ਦੇ ਬਣੇ ਹੋਏ ਹਨ। ਇਹ ਮਿੱਟੀ ਦੇ ਖਿਡੌਣਿਆਂ ਤੇ ਖੰਡ ਦੇ ਖਿਡੌਣਿਆਂ ਨਾਲੋਂ ਬਹੁਤ ਵਧ ਪਿਆਰੇ ਨੇ, ਇਹ ਤਾਂ ਅਸਲੀ ਜਾਨਵਰ ਲਗਦੇ ਹਨ।"

ਮੈਂ ਕਿਹਾ, "ਪੇਪਰ ਮੈਸ਼ ਦੇ ਬਣੇ ਹੋਏ ਹਨ।"



'ਬਾਬਾ ਜੀ ਪੇਪਰ ਮੈਸ਼ ਕੀ ਹੁੰਦਾ ਹੈ?' ਕਿਰਨਦੀਪ ਨੇ ਕਾਹਲੀ ਨਾਲ ਪੁਛਿਆ। 'ਕਾਕਾ ਇਨ੍ਹਾਂ ਖਿਡੌਣਿਆਂ ਲਈ ਗਲਿਆ ਕਾਗਜ਼ ਤੇ ਗਾਚਨੀ ਆਦਿ ਚੀਜ਼ਾ ਕੁੱਟ ਕੇ ਮਿੱਟੀ ਬਣਾਈ ਹੁੰਦੀ ਹੈ। ਪਹਿਲਾਂ ਕਾਗਜ਼ ਨੂੰ ਪਾਣੀ ਵਿਚ ਭਿਉਂ ਦਿੰਦੇ ਹਨ ਫੇਰ ਗਾਚਨੀ ਪਾ ਕੇ ਕਾਗਜ਼ ਕੁੱਟ ਕੇ ਇਕਸਾਰ ਕਰ ਲੈਂਦੇ ਹਨ ਪਰ ਅੱਜ ਕੱਲ੍ਹ ਗਾਚਨੀ ਦੀ ਥਾਂ ਖਾਸ ਮਸਾਲਾ ਵੀ ਪਾਇਆ ਜਾਂਦਾ ਹੈ। ਜਦ ਇਹ ਮਿੱਟੀ ਮੁਲਾਇਮ ਹੋ ਜਾਂਦੀ ਹੈ ਤਾਂ ਪਹਿਲਾਂ ਸੱਚਿਆਂ ਨਾਲ ਖਿਡੌਣੇ ਦਾ ਰੂਪ ਬਣਾ ਲੈਂਦੇ ਹਨ ਫੇਰ ਨਸ਼ਤਰ ਨਾਲ ਤਰਾਸ਼ਾ ਕੇ ਮਨ ਮਰਜ਼ੀ ਦਾ ਰੂਪ ਦੇ ਲੈਂਦੇ ਹਨ, ਫੇਰ ਉਸ ਉਤੇ ਪੱਕੇ ਤੇ ਖਾਸ ਭਾਂਤ ਦੇ ਰੰਗ ਕਰਦੇ ਤੇ ਹਰ ਅੰਗ ਬਣਾਉਂਦੇ ਹਨ। ਵੇਖ ਹਿਰਨ ਦੇ ਸਿੰਙ ਅਸਲੀ ਸਿੰਙ ਲਗਦੇ ਹਨ। ਇਹ ਮਿੱਟੀ ਦੇ ਖਿਡੌਣਿਆਂ ਤੇ ਖੰਡ ਦੇ ਖਿਡੌਣਿਆਂ ਨਾਲੋਂ ਬਹੁਤ ਵਧੀਆ ਹੁੰਦੇ ਹਨ। ਤਦੇ ਹੀ ਇਨ੍ਹਾਂ ਵਿਚ ਅਸਲੀਅਤ ਹੁੰਦੀ ਹੈ।

'ਬਾਬਾ ਜੀ ਇਹ ਪਛਾਣੇ ਤਾਂ ਨਹੀਂ ਜਾਂਦੇ ਕਿ ਇਹ ਹਿਰਨ ਤੇ ਇਹ ਮੋਰ ਇਕ ਚੀਜ਼ ਦੇ ਬਣੇ ਹੋਏ ਹੋਣਗੇ। ਖਿਡੌਣੇ ਬਣਾਉਣ ਵਾਲਿਆਂ ਦੇ ਹੱਥਾਂ ਦਾ ਕਮਾਲ ਹੈ ਕਿ ਉਹ ਇਕੋ ਮਿੱਟੀ ਨੂੰ ਕਿੰਨੇ ਵਿਲਖਣ ਰੂਪ ਦੇ ਕੇ ਸਾਨੂੰ ਹੈਰਾਨ ਕਰ ਦਿੰਦੇ ਹਨ। ਮੈਨੂੰ ਇਥੋਂ ਖਿਡੌਣੇ ਲੈ ਦਿਓ।'

ਖਿਡੌਣਿਆਂ ਵਾਲਾ ਬੋਲਿਆ, "ਕਾਕਾ ਜੀ ਪੰਛੀ ਲੈਣੇ ਹਨ ਜਾਂ ਜਾਨਵਰ ਲੈਣੇ ਹਨ ਜਾਂ ਭਾਰਤ ਦੇ ਲੋਕ ਲੈਣੇ ਹਨ?"

ਕਿਰਨਦੀਪ ਨੇ ਕਿਹਾ ਤੁਸੀਂ ਤਿੰਨੇ ਭਾਂਤਾਂ ਦੇ ਹੀ ਦਿਖਾ ਦਿਓ। ਪਹਿਲਾਂ ਉਹ ਇਕ ਡੱਬਾ ਲਿਆਇਆ। ਇਸ ਵਿਚ ਚਿੜੀ, ਕਾਂ, ਤੋਤਾ, ਕੋਇਲ, ਚੱਕੀਰਾਹਾ, ਘੁੱਗੀ ਭਾਵ ਸਭ ਪੰਛੀ ਸਨ ਤੇ ਅਸਲੀ ਜਾਪਦੇ ਸਨ। ਫੇਰ ਉਹ ਦੂਜਾ ਡੱਬਾ ਲਿਆਇਆ। ਇਸ ਵਿਚ ਹਿਰਨ, ਘੋੜਾ, ਊਠ, ਹਾਥੀ, ਸ਼ੇਰ, ਲੂੰਬੜੀ, ਖੋਤਾ ਆਦਿ ਜਾਨਵਰ ਸਨ। ਅਖੀਰ ਵਿਚ ਉਹ ਤੀਜਾ ਡੱਬਾ ਲਿਆਇਆ। ਇਸ ਵਿਚ ਪੰਜਾਬੀ, ਕਸ਼ਮੀਰੀ ਹਾਤੋ, ਬੰਗਾਲੀ, ਹਰਿਆਣਵੀ ਅਤੇ ਮਹਾਂਰਾਸ਼ਟਰੀ ਆਦਮੀਆਂ ਦੀਆਂ ਮੂਰਤੀਆਂ ਸਨ। ਭਾਰਤ ਦੇ ਹਰ ਸੂਬੇ ਦੇ ਆਦਮੀ ਦੀ ਉਸ ਦੇ ਆਪਣੇ ਇਲਾਕੇ ਦੇ ਪਹਿਰਾਵੇ ਵਿਚ ਵਧੀਆ ਮੂਰਤੀ ਸੀ। ਸਾਰੇ ਭਾਰਤ ਦੇ ਵਸਨੀਕਾਂ ਦੇ ਦਰਸ਼ਨ ਹੋ ਜਾਂਦੇ ਸਨ। ਕਿਰਨਦੀਪ ਨੇ ਤੀਜਾ ਡੱਬਾ ਪਸੰਦ ਕੀਤਾ ਤੇ ਮੈਂ ਉਹ ਖਰੀਦ ਲਿਆ।

ਅਸੀਂ ਇਹ ਸਾਰੀਆਂ ਚੀਜ਼ਾਂ ਖਰੀਦ ਕੇ ਆ ਰਹੇ ਸਾਂ। ਪਾਪੜਾਂ ਵਾਲੇ ਬਾਜ਼ਾਰ ਵਿਚ ਬੜੀ ਭੀੜ ਸੀ। ਦੀਵਾਲੀ ਕਰਕੇ ਹਰ ਬੱਚਾ ਆਪਣੇ ਪਿਤਾ ਨਾਲ ਕੁਝ ਖਰੀਦਣ ਆਇਆ ਹੋਇਆ ਸੀ। ਅੰਤ ਭੀੜ ਐਨੀ ਵਧੀ ਜਾ ਰਹੀ ਸੀ ਕਿ ਆਵਾਜਾਈ ਰੁਕਦੀ ਜਾ ਰਹੀ ਸੀ।

ਐਨੇ ਨੂੰ ਇਕ ਸਕੂਲ ਦੀ ਰਿਕਸ਼ਾ ਆਈ। ਇਹ ਸ਼ਾਇਦ ਕਿਸੇ ਨਰਸਰੀ ਸਕੂਲ ਦੀ ਰਿਕਸ਼ਾ ਸੀ। ਉਸ ਵਿਚ ਚਾਰ ਪੰਜ ਸਾਲ ਦੇ ਕਈ ਬੱਚੇ ਬੈਠੇ ਸਨ। ਇਹ ਬੱਚੇ ਬੜੇ ਭੋਲੇ ਤੇ ਪਿਆਰੇ ਲਗਦੇ ਸਨ ਜਿਵੇਂ ਮਾਸ ਦੇ ਖਿਡੌਣੇ ਹੋਣ।

ਕਿਰਨਦੀਪ ਬੱਚਿਆਂ ਨੂੰ ਵੇਖ ਕੇ ਕਹਿਣ ਲਗਾ, "ਬਾਬਾ ਜੀ ਇਹ ਵੀ ਪੇਪਰ ਮੈਸ਼ੀ ਦੀ ਥਾਂ ਮਾਸ ਦੇ ਖਿਡੌਣੇ ਹੀ ਜਾਪਦੇ ਹਨ।"

... ਹੋਈ ਜਾ ਰਹੇ ਸਨ। ਉਧਰ ਰੇੜ੍ਹਿਆਂ

ਵਾਲੇ ਅੱਗਾ ਪਿਛਾ ਨਹੀਂ ਸਨ ਵੇਖਦੇ । ਅਸੀਂ ਵੀ ਭੀੜ ਵਿਚ ਫਸ ਗਏ। ਬੱਚਿਆਂ ਦਾਂ ਰਿਕਸ਼ਾ ਵੀ ਭੀੜ ਵਿਚ ਫਸ ਗਿਆ। ਇਕ ਰੇੜ੍ਹੇ ਵਾਲਾ ਜ਼ੋਰ ਨਾਲ ਲੰਘਣ ਲਗਾ। ਬੱਚੇ ਕਾਹਲੇ ਪਏ ਹੋਏ ਸਨ, ਇਸ ਲਈ ਉਠ ਉਠ ਆਲੇ-ਦੁਆਲੇ ਵੇਖਦੇ ਸਨ। ਰੇੜ੍ਹੇ ਨਾਲ ਰਿਕਸ਼ਾ ਉਲਟ ਗਿਆ। ਕਈ ਬੱਚੇ ਥੱਲੇ ਡਿੱਗ ਪਏ। ਕਿਰਨਦੀਪ ਦੇ ਇਕ ਸਾਈਕਲ ਦਾ ਕੈਰੀਅਰ ਲੱਗਾ। ਰਿਕਸ਼ੇ ਵਿਚੋਂ ਡਿੱਗੇ ਬੱਚਿਆਂ ਦੇ ਲਹੂ ਨਿਕਲ ਆਇਆ। ਕਿਰਨਦੀਪ ਦੇ ਵੀ ਲਹੂ ਨਿਕਲ ਆਇਆ।

ਮੈਂ ਝੱਟ ਪੱਟ ਰਿਕਸ਼ਾ ਸਿੱਧਾ ਕੀਤਾ । ਬੱਚਿਆਂ ਨੂੰ ਚੁੱਕਿਆ ਤੇ ਉਨ੍ਹਾਂ ਦਾ ਲਹੂ ਆਪਣੇ ਰੁਮਾਲ ਨਾਲ ਸਾਫ਼ ਕੀਤਾ।

ਕਿਰਨਦੀਪ ਕਹਿਣ ਲੱਗਾ, "ਬਾਬਾ ਜੀ ਮੇਰਾ ਲਹੂ ਵੀ ਇਨ੍ਹਾਂ ਦੇ ਲਹੂ ਵਰਗਾ ਲਾਲ ਏ ਤੇ ਇਨ੍ਹਾਂ ਦੀਆਂ ਸ਼ਕਲਾਂ ਵੇਖ ਕੇ ਮੈਂ ਇਉਂ ਅਨੁਭਵ ਕਰਦਾ ਹਾਂ ਜਿਵੇਂ ਖੰਡ, ਮਿੱਟੀ ਤੇ ਪੇਪਰ ਮੈਸ਼ ਦੇ ਵੱਖ ਵੱਖ ਰੂਪਾਂ ਵਾਲੇ ਖਿਡੌਣੇ ਇਕੋ ਮਿੱਟੀ ਦੇ ਸਨ। ਇਉਂ ਹੀ ਇਹ ਬੱਚੇ ਤੇ ਮੈਂ ਵੀ ਸ਼ਾਇਦ ਇਕੋ ਮਾਸ ਦੀ ਮਿੱਟੀ ਦੇ ਰੂਪ ਹਾਂ। ਕੇਵਲ ਸਾਡੀਆਂ ਸ਼ਕਲਾਂ ਹੀ ਇਨ੍ਹਾਂ ਖਿਡੌਣਿਆਂ ਵਾਂਗ ਵੱਖ ਵੱਖ ਹਨ। ਉਂਜ ਸਾਡੀ ਮਿੱਟੀ ਇਕੋ ਹੈ। ਸਾਡਾ ਖ਼ੂਨ ਇਕੋ ਹੈ। ਕੀ ਕੋਈ ਵੇਖ ਕੇ ਦਸ ਸਕਦਾ ਹੈ ਕਿ ਇਹ ਬੱਚੇ ਵੱਖ-ਵੱਖ ਹਨ ਜਾਂ ਵੱਖ ਵੱਖ ਧਰਮ ਤੇ ਜਾਤ ਦੇ ਹਨ। ਬਸ ਇਹੋ ਹੀ ਸਪਸ਼ਟ ਹੁੰਦਾ ਹੈ ਅਸੀਂ ਇਕੋ ਮਾਸ ਲਹੂ ਦੇ ਖਿਡੌਣੇ ਹਾਂ।

ਮੈਂ ਕਿਰਨਦੀਪ ਦੀ ਗੱਲ ਸੁਣ ਕੇ ਬਹੁਤ ਖੁਸ਼ ਹੋਇਆ ਕਿ ਜੋ ਅਸੀਂ ਵੱਡਿਆਂ ਨੇ ਦਿਲੋਂ ਨਹੀਂ ਮੰਨਿਆ ਕਿ ਅਸੀਂ ਸਾਰੇ ਇਕੋ ਮਿੱਟੀ ਦੇ ਹਾਂ, ਸਾਡਾ ਰੂਪ ਹੀ ਵੱਖ-ਵੱਖ ਹੈ ਉਹ ਤੱਤ ਆਧੁਨਿਕ ਸੋਚ ਵਾਲੇ ਬੱਚੇ ਨੂੰ ਚੰਗੀ ਤਰ੍ਹਾਂ ਸਪਸ਼ਟ ਹੋ ਗਿਆ ਹੈ ਕਿ ਸਾਡੀ ਸਭ ਦੀ ਮਿੱਟੀ ਇਕੋ ਹੈ। ਸਿਰਫ ਬਣਾਉਣ ਵਾਲੇ ਨੇ ਵੱਖ ਵੱਖ ਸ਼ਕਲਾ ਬਣਾ ਕੇ ਅਨੇਕ ਰੂਪ ਬਣਾਏ ਹਨ।

ਇਕ ਬਜ਼ੁਰਗ ਨੇ ਗੱਲ ਸੁਣ ਲਈ, ਉਹ ਬੋਲਿਆ, "ਬੱਚਾ ਸਿਆਣਾ ਹੈ ਤੇ ਚੰਗੀ ਤਰ੍ਹਾਂ ਸਮਝਦਾ ਹੈ 'ਮਾਟੀ ਏਕ ਅਨੇਕ' ਰੂਪ ਸਾਜੀ ਸਾਜਨ ਹਾਰੇ।"



# ਤੇਰ ਮੇਰ ਸਭ ਮਿਟ ਗਈ

ਸੋਹਨ ਦੇ ਬਾਪ ਨੂੰ ਕਤਲ ਕਰ ਦਿਤਾ ਗਿਆ ਸੀ ਕਿਉਂਕਿ ਉਸ ਨੇ ਸੱਚੀ ਗਵਾਹੀ ਦਿਤੀ ਸੀ। ਉਹ ਕਹਿ ਰਿਹਾ ਸੀ ਕਿ ਮੈਂ ਜੱਜ ਦੇ ਸਾਹਮਣੇ ਸੱਚ ਕਹਿਣ ਦੀ ਕਸਮ ਖਾ ਕੇ ਝੂਠੀ ਗਵਾਹੀ ਨਹੀਂ ਦੇ ਸਕਦਾ ਸੀ।

ਕਿਰਿਆ ਕਰਮ ਮਗਰੋਂ ਉਸ ਦੇ ਅੰਦਰ ਬਦਲੇ ਦੀ ਭਾਵਨਾ ਜਾਗੀ। ਉਹ ਇਉਂ ਮਹਿਸੂਸ ਕਰਨ ਲੱਗਾ ਜਿਵੇਂ ਉਸ ਦੇ ਬਾਪ ਹਰੀ ਸਿੰਘ ਦੀ ਰੂਹ ਉਸ ਨੂੰ ਝਾੜ ਰਹੀ ਹੈ, "ਤੂੰ ਮੇਰਾ ਪੁੱਤਰ ਕਾਹਦਾ ਹੋਇਆ ਜੇ ਮੇਰੇ ਕਤਲ ਦਾ ਬਦਲਾ ਨਹੀਂ ਲੈ ਸਕਦਾ। ਉਸ ਦੀ ਮਾਂ ਵੀ ਨਿੱਤ ਕੋਸਦੀ ਕਿ ਤੇਰੀ ਜੁਆਨੀ ਫੂਕਨੀ ਹੈ ਜਿਹੜੀ ਆਪਣੇ ਨਿਰਦੋਸ਼ ਬਾਪ ਦੇ ਕਤਲ ਦਾ ਬਦਲਾ ਨਹੀਂ ਲੈ ਸਕਦੀ।"

ਕਾਤਲ ਪੰਜਾਬ ਤੋਂ ਬਾਹਰ ਚਲਾ ਗਿਆ ਸੀ ਤੇ ਉਹ ਕਿਸੇ ਕਾਨੂੰਨ ਦੀ ਜਦ ਵਿਚ ਵੀ ਨਹੀਂ ਸੀ ਆਇਆ। ਸੋਹਨ ਨੇ ਕਾਤਲ ਨੂੰ ਸਟੇਸ਼ਨਾਂ, ਮੇਲਿਆਂ, ਸੜਕਾਂ, ਵਿਆਹਾਂ ਸ਼ਾਦੀਆਂ, ਸਰਕਾਰੀ ਸਮਾਗਮਾਂ ਵਿਚ ਲੱਭਿਆ ਪਰ ਉਹ ਨਾ ਲੱਭਾ। ਉਸ ਨੇ ਸਿਰ ਮੂੰਹ ਮੁਨਾ ਕੇ ਆਪਣਾ ਭੇਸ ਵਟਾ ਲਿਆ ਸੀ।

ਜਿਵੇਂ ਜਿਵੇਂ ਸਮਾਂ ਲੰਘਦਾ ਜਾਂਦਾ ਸੀ ਸੋਹਨ ਉਦਾਸ ਹੁੰਦਾ ਜਾਂਦਾ ਸੀ। ਉਸ ਦੀ ਭਟਕਣਾ ਵਧਦੀ ਜਾਂਦੀ ਸੀ। ਉਹ ਘਰ ਵੀ ਨਹੀਂ ਸੀ ਆਉਂਦਾ, ਖੇਤੀ ਦਾ ਕੰਮ ਵੀ ਛੱਡ ਚੁਕਾ ਸੀ। ਕਦੀ ਕਿਸੇ ਸਾਧ ਦੇ ਡੇਰੇ ਰਾਤ ਕੱਟ ਲੈਂਦਾ, ਕਦੀ ਕਿਸੇ ਗੁਰਦਵਾਰੇ ਲੰਗਰ ਵਿਚ ਰੋਟੀ ਖਾ ਕੇ ਪਿਆ ਰਹਿੰਦਾ। ਕਈ ਤਾਂ ਉਸ ਨੂੰ ਪਾਗਲ ਸਮਝਣ ਲੱਗ ਪਏ ਸਨ ਕਿਉਂਕਿ ਉਹ ਹਰ ਇਕ ਵੱਲ ਪਾਗਲਾਂ ਵਾਂਗ ਵੇਖਦਾ ਸੀ।

ਇਕ ਦਿਨ ਉਹ ਹਰਿਆਨੇ ਜੱਟਾਂ ਵਾਲੀ ਸੜਕ ਤੇ ਤੁਰਿਆ ਜਾ ਰਿਹਾ ਸੀ। ਭੁਰੋਲੀ ਛਿੰਜ ਪੈਣੀ ਸੀ। ਉਸ ਦਾ ਖ਼ਿਆਲ ਸੀ ਸ਼ਾਇਦ ਉਹ ਉਥੇ ਮਿਲ ਪਵੇ। ਉਹ ਆਪਣੇ ਧਿਆਨੇ ਤੁਰੀ ਜਾ ਰਿਹਾ ਸੀ।

ਅਗਿਉਂ ਇਕ ਫ਼ਕੀਰ ਆ ਰਿਹਾ ਸੀ, ਪਿਛਿਉਂ ਇਕ ਜੀਪ ਆ ਰਹੀ ਸੀ। ਜੀਪ ਸਰਕਾਰੀ ਸੀ। ਉਹ ਸੋਹਨ ਨੂੰ ਜੋ ਪਾਗਲਾਂ ਵਾਂਗ ਤੁਰ ਰਿਹਾ ਸੀ ਬਚਾਉਂਦੀ ਹੋਈ, ਅਗਿਉਂ ਆ ਰਹੇ ਫ਼ਕੀਰ ਵਿਚ ਲਗੀ ਤੇ ਉਸ ਨੂੰ ਕੁਚਲ ਕੇ ਹਵਾ ਹੋ ਗਈ।

[illegible] ਗਿਆ ਰਿਹ ਬਹੁਤ ਬੁਰੀ ਤਰਾਂ

ਕੁਚਲਿਆ ਗਿਆ ਸੀ। ਸੋਹਨ ਉਸ ਨੂੰ ਚੁੱਕ ਕੇ ਡੁਮੇਲੀ ਦੀ ਡਿਸਪੈਂਸਰੀ ਵਿਚ ਲੈ ਆਇਆ। ਡਾਕਟਰ ਨੇ ਪਹਿਲਾਂ ਟੀਕੇ ਲਾਏ ਫੇਰ ਜ਼ਖ਼ਮ ਸਾਫ ਕਰਕੇ ਪੱਟੀਆਂ ਬੰਨ੍ਹੀਆਂ। ਸੋਹਨ ਪਿੰਡੋਂ ਇਹ ਕਹਿਕੇ ਇਕ ਫ਼ਕੀਰ ਦੇ ਸੱਟਾਂ ਲੱਗੀਆਂ ਹਨ ਦੁੱਧ ਲਿਆਇਆ ਤੇ ਚਮਚੇ ਨਾਲ ਪਿਲਾਇਆ।

ਫ਼ਕੀਰ ਨੂੰ ਪੂਰੀ ਹੋਸ਼ ਚੌਥੇ ਦਿਨ ਆਈ। ਸੋਹਨ ਨੂੰ ਆਪਣੇ ਬਾਪ ਦੇ ਬਦਲੇ ਦੀ ਗੱਲ ਭੁਲ ਗਈ ਤੇ ਹੁਣ ਉਸ ਦਾ ਸਾਰਾ ਧਿਆਨ ਫ਼ਕੀਰ ਨੂੰ ਬਚਾਉਣ ਵੱਲ ਹੋ ਗਿਆ। ਪਿੰਡਾਂ ਦੀਆਂ ਡਿਸਪੈਂਸਰੀਆਂ ਵਿਚ ਦੁਆਈ ਵਧੀਆ ਨਹੀਂ ਹੁੰਦੀ ਇਸ ਲਈ ਉਸ ਨੇ ਦਵਾਈਆਂ ਲਈ ਘਰ ਘਰ ਜਾ ਕੇ ਪੈਸੇ ਇਕੱਠੇ ਕੀਤੇ।

ਹੌਲੀ ਹੌਲੀ ਫ਼ਕੀਰ ਠੀਕ ਹੋਣ ਲੱਗਾ। ਉਸ ਦੇ ਠੀਕ ਹੋਣ ਨਾਲ ਸੋਹਨ ਨੂੰ ਇਕ ਖ਼ਾਸ ਤਸੱਲੀ ਹੋ ਰਹੀ ਸੀ।

ਸੋਹਨ ਹੁਣ ਪੱਕੀ ਤਰ੍ਹਾਂ ਡੁਮੇਲੀ ਡਿਸਪੈਂਸਰੀ ਵਿਚ ਰਹਿਣ ਲੱਗ ਪਿਆ। ਰੋਟੀ ਉਹ ਬਾਬਾ ਸੰਤ ਦਲੀਪ ਸਿੰਘ ਦੇ ਡੇਰੇ ਖਾ ਆਉਂਦਾ ਤੇ ਰਾਤ ਡਿਸਪੈਂਸਰੀ ਵਿਚ ਹੀ ਸੌਂ ਜਾਂਦਾ।

ਉਹ ਮਰੀਜ਼ਾਂ ਦੀ ਬੜੀ ਸੇਵਾ ਕਰਦਾ। ਉਹ ਮਰਜ਼ ਰਾਹੀਂ ਮਰੀਜ਼ ਦੀ ਆਤਮਾ ਤਕ ਪੁੱਜ ਜਾਂਦਾ ਜਿਸ ਕਰਕੇ ਮਰੀਜ਼ ਬੜੀ ਛੇਤੀ ਠੀਕ ਹੋ ਜਾਂਦਾ।

ਡੁਮੇਲੀ ਦੀ ਡਿਸਪੈਂਸਰੀ ਦੀ ਸ਼ੋਭਾ ਵਧਣ ਲੱਗੀ। ਜਿੰਨੀ ਸੇਵਾ ਇਥੇ ਸੋਹਨ ਕਰਦਾ ਸੀ ਕਿਸੇ ਹਸਪਤਾਲ ਦੀਆਂ ਸੌ ਨਰਸਾਂ ਵੀ ਨਹੀਂ ਸਨ ਕਰ ਸਕਦੀਆਂ। ਉਸ ਦੇ ਹੱਥ ਵਿਚ ਕਰਤਾਰੀ ਸ਼ਫਾ ਸੀ। ਹੁਣ ਉਸ ਨੂੰ ਇਕ ਚੰਗੇ ਡਾਕਟਰ ਜਿੰਨਾ ਗਿਆਨ ਹੋ ਗਿਆ ਸੀ। ਉਸ ਦੀ ਜ਼ਬਾਨ



ਵਿਚ ਬੜੀ ਹਲੀਮੀ ਆ ਗਈ ਸੀ ਜਿਸ ਕਰਕੇ ਉਹ ਹਰ ਸੰਗਰਾਂਦ ਲਾਗਲੇ ਪਿੰਡ ਦੇ ਹਰ ਗੁਰਦਵਾਰੇ ਬੇਨਤੀ ਕਰਕੇ ਮਰੀਜ਼ਾਂ ਦੀਆਂ ਦਵਾਈਆਂ ਲਈ ਬੜੇ ਪੈਸੇ ਲੈ ਆਉਂਦਾ ਸੀ।

ਸੋਹਨ ਨੇ ਫ਼ਕੀਰ ਨੂੰ ਨਹੀਂ ਪਛਾਣਿਆ ਸੀ ਪਰ ਫ਼ਕੀਰ ਨੇ ਉਸ ਨੂੰ ਪਛਾਣ ਲਿਆ ਸੀ ਕਿ ਉਹ ਉਸ ਦਾ ਮੁੰਡਾ ਹੈ ਜਿਸ ਦਾ ਉਸ ਨੇ ਕਤਲ ਕੀਤਾ ਸੀ। ਉਹ ਦਿਨੋਂ ਦਿਨ ਇਹ ਸੋਚਦਾ ਰਹਿੰਦਾ ਕਿ ਮੈਂ ਇਸ ਦੇ ਬਾਪ ਨੂੰ ਕਤਲ ਕੀਤਾ ਸੀ ਤੇ ਇਹਨੇ ਮੈਥੋਂ ਬਦਲਾ ਲੈਣ ਦੀ ਥਾਂ ਮੇਰੀ ਐਨੀ ਸੇਵਾ ਕਰਕੇ ਜਾਨ ਬਚਾਈ ਹੈ। ਫ਼ਕੀਰ ਹੁਣ ਬਹਾਨਾ ਕਰਕੇ ਬਾਹਰ ਵੀ ਚਲਾ ਜਾਂਦਾ। ਉਹ ਕਈ ਵਾਰੀ ਤਾਂ ਸੋਚਦਾ ਕਿ ਸੋਹਨ ਨੂੰ ਸਭ ਕੁਝ ਦਸ ਦਿਤਾ ਜਾਵੇ ਤੇ ਕਈ ਵਾਰੀ ਸੋਚਦਾ ਕਿ ਇਉਂ ਨਹੀਂ ਕਰਨਾ ਚਾਹੀਦਾ।

ਪਿੰਡ ਵਿਚ ਕਈ ਵਾਰੀ ਫੌਜਦਾਰੀ ਹੋ ਜਾਂਦੀ। ਦੋਹਾਂ ਧੜਿਆਂ ਦੇ ਆਦਮੀ ਜ਼ਖਮੀ ਹੋ ਜਾਂਦੇ, ਅਮੀਰ ਆਦਮੀ ਡਾਕਟਰ ਨੂੰ ਤੇ ਇਸ ਨੂੰ ਵੱਢੀ ਦੇ ਕੇ ਆਪਣਿਆਂ ਦੀ ਸੇਵਾ ਤੇ ਵਿਰੋਧੀਆਂ ਵਲੋਂ ਅਨਗਹਿਲੀ ਕਰਾਉਣਾ ਚਾਹੁੰਦੇ। ਡਾਕਟਰ ਤਾਂ ਕਈ ਵਾਰ ਡਰ ਕੇ ਵਿਤਕਰਾ ਕਰਨਾ ਮੰਨ ਵੀ ਜਾਂਦਾ ਪਰ ਸੋਹਨ ਨਾ ਮੰਨਦਾ ਤੇ ਕਹਿੰਦਾ, "ਵੇਖੋ ਭਾਈ ਜਿਹੜਾ ਡਿਸਪੈਂਸਰੀ ਵਿਚ ਮਰੀਜ਼ ਬਣਕੇ ਆਉਂਦਾ ਹੈ ਸਾਡੇ ਲਈ ਉਹ ਰੱਬ ਦਾ ਰੂਪ ਹੁੰਦਾ ਹੈ। ਅਸੀਂ ਸਭ ਨਾਲ ਇਕੋ ਜਿਹਾ ਵਰਤਾਓ ਕਰਨਾ ਹੁੰਦਾ ਹੈ। ਹਰ ਇਕ ਦੀ ਸੇਵਾ ਕਰਨੀ ਹੁੰਦੀ ਹੈ।" ਅਮੀਰ ਧੜੇ ਦੀ ਗੱਲ ਨਾ ਮੰਨਣ ਤੇ ਕਈ ਵਾਰੀ ਉਹ ਇਸ ਨੂੰ ਡਰਾਵੇ ਵੀ ਦਿੰਦੇ ਸਨ ਪਰ ਸੋਹਨ ਕਹਿੰਦਾ, "ਮੈਂ ਤਾਂ ਵਿਤਕਰਾ ਨਹੀਂ ਕਰ ਸਕਦਾ ਤੁਸੀਂ ਜੋ ਮਰਜ਼ੀ ਕਰੋ ਜੇ ਮੈਂ ਤੁਹਾਡੇ ਹਥੋਂ ਹੀ ਮਰਨਾ ਹੈ ਤਾਂ ਮੈਨੂੰ ਕੋਈ ਨਹੀਂ ਬਚਾ ਸਕਦਾ। ਮੌਤ ਦਾ ਦਿਨ ਵੀ ਨੀਅਤ ਹੈ ਤੇ ਢੰਗ ਵੀ ਸੋ ਤੁਸੀਂ ਐਵੇਂ ਡਰਾਵੇ ਨਾ ਦਿਉ।"

ਮਰੀਜ਼ ਦੀ ਸੇਵਾ ਕਰਨ ਨਾਲ ਉਸ ਦੀ ਜਬਾਨ ਵਿਚ ਹਲੀਮੀ ਆ ਗਈ, ਚਿਹਰੇ ਤੇ ਅਨੋਖਾ ਜਲੌ ਆ ਗਿਆ। ਅੱਖਾਂ ਵਿਚ ਅਨੋਖੀ ਚਮਕ ਆ ਗਈ। ਕਈ ਤਾਂ ਉਸ ਦੇ ਦਰਸ਼ਨਾਂ ਨਾਲ ਹੀ ਠੀਕ ਹੋ ਜਾਂਦੇ। ਉਸ ਦੇ ਅੰਦਰੋਂ ਬਦਲੇ ਦੀ ਭਾਵਨਾ ਸਭ ਨਿਕਲ ਗਈ।

ਫ਼ਕੀਰ ਜਾਣ ਬੁੱਝ ਕੇ ਹੁਣ ਸੋਹਨ ਤੋਂ ਦੂਰ ਰਹਿਣ ਲੱਗ ਪਿਆ। ਕਈ ਕਈ ਦਿਨ ਉਹ ਡਿਸਪੈਂਸਰੀ ਨਾ ਆਉਂਦਾ ਤੇ ਪੁੱਛਣ ਤੇ ਕਹਿੰਦਾ ਕਿ ਉਹ ਸਾਧਾਂ ਦੇ ਡੇਰੇ ਚਲਾ ਗਿਆ ਸੀ।

ਉਹ ਇਕੱਲਾ ਬੈਠਕੇ ਇਹੋ ਸੋਚਦਾ ਰਹਿੰਦਾ ਕਿ ਮੈਂ ਪਾਪੀ ਹਾਂ ਜਦ ਤੀਕ ਮੈਂ ਸੋਹਨ ਦੇ ਅੱਗੇ ਇਕਬਾਲ ਨਾ ਕਰਾਂ ਮੈਨੂੰ ਸ਼ਾਂਤੀ ਨਹੀਂ ਆ ਸਕਦੀ। ਉਹ ਦੇ ਅੰਦਰ ਘੋਲ ਹੁੰਦਾ ਰਹਿੰਦਾ ਪਰ ਉਹ ਕੋਈ ਫੈਸਲਾ ਨਾ ਕਰ ਸਕਦਾ ਕੀ ਕਰੇ। ਕਈ ਵਾਰੀ ਦਸਣ ਦਾ ਜਿਗਰਾ ਕਰਦਾ ਪਰ ਫੇਰ ਚੁੱਪ ਕਰ ਜਾਂਦਾ।

ਸੋਹਨ ਮਰੀਜ਼ਾਂ ਦੀ ਸੇਵਾ ਵਿਚ ਹੀ ਮਗਨ ਰਹਿੰਦਾ। ਕਈ ਸਵਰਨ ਜਾਤੀ ਦੇ ਇਸ ਕਰਕੇ ਵੀ ਖਿਝਦੇ ਜਦ ਉਹ ਮਜ਼ਬੀਆਂ ਤੇ ਗਰੀਬਾਂ ਦੀ ਵੀ ਇਕੋ ਜਿੰਨੀ ਸੇਵਾ ਕਰਦਾ, ਪਰ ਉਸ ਨੂੰ ਕਦੀ ਕਦੀ ਫ਼ਕੀਰ ਦਾ ਜ਼ਰੂਰ ਚੇਤਾ ਆਉਂਦਾ ਕਿ ਉਹ ਐਨੇ ਦਿਨ ਕਿਥੇ ਰਹਿੰਦਾ ਹੈ ਪਰ ਮਰੀਜ਼ ਦੀ ਆਵਾਜ਼ ਆਉਣ ਤੇ ਸਭ ਕੁਝ ਭੁਲ ਜਾਂਦਾ।

ਇਕ ਦਿਨ ਕਿਸੇ ਮਰੀਜ਼ ਨਾਲ ਇਕ ਆਦਮੀ ਆਇਆ। ਉਸ ਨੇ ਸੋਹਨ ਨੂੰ ਪਛਾਣ ਲਿਆ। ਉਸ ਪੁੱਛਿਆ "ਤੇਰੇ ਘਰ ਦੇ ਤੜਫਦੇ ਫਿਰਦੇ ਹਨ ਕਿ ਪਤਾ ਨਹੀਂ ਕਿਥੇ ਚਲਾ ਗਿਆ ਹੈ। ਉਨ੍ਹਾਂ ਨੇ ਇਹ ਵੀ ਦਸਿਆ ਸੀ ਕਿ ਤੂੰ ਆਪਣੇ ਬਾਪ ਦੇ ਕਾਤਲ ਨੂੰ ਲੱਭਦਾ ਫਿਰਦਾ ਏਂ। ਫੇਰ ਲੱਭਾ ਕਿ ਨਹੀਂ ? ਜੇ ਲੱਭਾ ਏ ਤਾਂ ਕੀ ਮਾਰਨ ਦਾ ਦਾਅ ਨਹੀਂ ਲੱਗਾ ?"

ਸੋਹਨ ਨੇ ਕਿਹਾ, "ਵੀਰ ਮਰੀਜ਼ਾਂ ਦੀ ਸੇਵਾ ਕਰਦਿਆਂ ਹੁਣ ਮੈਨੂੰ ਚੇਤਾ ਹੀ ਭੁੱਲ ਗਿਆ ਏ ਕਿ ਮੈਂ ਆਪਣੇ ਬਾਪ ਦੇ ਕਾਤਲ ਨੂੰ ਲੱਭਦਾ ਫਿਰਦਾ ਹਾਂ। ਹੁਣ ਮੈਨੂੰ ਬਾਪ ਦੇ ਕਾਤਲ ਦੀ ਪਛਾਣ ਹੀ ਭੁੱਲ ਗਈ ਏ। ਮੈਨੂੰ ਮਰੀਜ਼ਾਂ ਦੀ ਸੇਵਾ ਕਰਕੇ ਬੜੀ ਸ਼ਾਂਤੀ ਮਿਲਦੀ ਹੈ ਤੇ ਕਈਆਂ ਵਿਚ ਮੈਨੂੰ ਆਪਣੇ ਪਿਤਾ ਦਾ ਨੂਰ ਦਿਸਦਾ ਹੈ। ਹੁਣ ਜੇ ਮੈਨੂੰ ਕਾਤਲ ਮਿਲ ਵੀ ਪਏ ਤਾਂ ਮੈਂ ਮਾਰ ਨਹੀਂ ਸਕਾਂਗਾ।"

'ਕਿਉਂ' ਆਦਮੀ ਨੇ ਕਾਹਲੀ ਨਾਲ ਪੁੱਛਿਆ।

'ਹੁਣ ਮੈਨੂੰ ਦੋਸ਼ੀ ਤੇ ਨਿਰਦੋਸ਼ ਵਿਚ ਕੋਈ ਅੰਤਰ ਨਹੀਂ ਦਿਸਦਾ। ਕਈ ਵਾਰੀ ਆਦਮੀ ਐਵੇਂ ਜੋਸ਼ ਵਿਚ ਕੁਝ ਕਰ ਬੈਠਦਾ ਹੈ ਪਰ ਜਦ ਅੰਦਰ ਝਾਤੀ ਮਾਰਦਾ ਹੈ ਤਾਂ ਉਸ ਨੂੰ ਸਮਝ ਆ ਜਾਂਦੀ ਹੈ ਤੇ ਉਹ ਆਪ ਨਿਰਮਲ ਹੋ ਜਾਂਦਾ ਹੈ ਤੇ ਤੂੰ ਜੇ ਪਿੰਡ ਗਿਆ ਤਾਂ ਕਹੀਂ ਮੈਂ ਰਾਜੀ ਖੁਸ਼ੀ ਹਾਂ ਚਿੰਤਾ ਨਾ ਕਰਨ। ਮੈਂ ਬਦਲਾ ਲੈਣ ਤੋਂ ਵੀ ਬਹੁਤ ਵੱਡਾ ਕੰਮ ਕੀਤਾ ਹੈ। ਮੈਂ ਆਪ ਵੀ ਕਿਸੇ ਦਿਨ ਆਵਾਂਗਾ।'

ਸੋਹਨ ਦਾ ਜਾਣੂ ਚਲਾ ਗਿਆ। ਸੋਹਨ ਮਰੀਜ਼ਾਂ ਦੀ ਸੇਵਾ ਵਿਚ ਰੁਝ ਗਿਆ। ਕਈ ਦਿਨਾਂ ਮਗਰੋਂ ਸ਼ਾਮੀ ਫ਼ਕੀਰ ਆਇਆ। ਰੋਟੀ ਖਾ ਕੇ ਜਦ ਰਾਤੀ ਸੌਣ ਲੱਗੇ ਤਾਂ ਫ਼ਕੀਰ ਨੇ ਕਿਹਾ,

"ਮੈਂ ਕਈ ਦਿਨਾਂ ਤੋਂ ਤੇਰੇ ਨਾਲ ਗਲ ਕਰਨਾ ਚਾਹੁੰਦਾ ਹਾਂ।"

'ਜੰਮ ਜੰਮ ਕਰੋ ਤੁਹਾਡੀ ਸੇਵਾ ਨੇ ਤਾਂ ਮੈਨੂੰ ਆਦਮੀ ਬਣਾਇਆ ਹੈ।' ਸੋਹਨ ਨੇ ਉਤਰ ਦਿਤਾ।

'ਪਤਾ ਮੈਂ-ਕੌਣ ਹਾਂ,' ਫ਼ਕੀਰ ਬੋਲਿਆ।

'ਮੇਰੇ ਦਿਲ ਦਾ ਮਹਿਰਮ' ਸੋਹਨ ਨੇ ਕਿਹਾ।

'ਤੈਨੂੰ ਭੁਲੇਖਾ ਏ' ਫ਼ਕੀਰ ਬੋਲਿਆ।

'ਮੈਨੂੰ ਕੋਈ ਭੁਲੇਖਾ ਨਹੀਂ' ਸੋਹਨ ਹੱਸਦਾ ਕਹਿਣ ਲੱਗਾ।

'ਪਤਾ ਮੇਰਾ ਨਾਂ ਕੀ ਏ' ਫ਼ਕੀਰ ਬੋਲਿਆ।

'ਪਹੁੰਚਿਆ ਸਾਈਂ' ਸੋਹਨ ਨੇ ਕਿਹਾ

'ਨਹੀਂ ਸੋਹਨ ਨਹੀਂ, ਮੈਂ ਗੱਜਾ ਸਿੰਘ ਤੇਰੇ ਬਾਪ ਦਾ ਕਾਤਲ ਹਾਂ ਇਸ ਲਈ ਤੂੰ ਆਪਣੇ ਬਾਪ ਦੇ ਕਾਤਲ ਨੂੰ ਮਾਰ ਕੇ ਆਪਣਾ ਕਾਲਜਾ ਠੰਢਾ ਕਰ' ਫ਼ਕੀਰ ਨੇ ਤਰਲਾ ਕੀਤਾ।

'ਠੀਕ ਭਾਵੇਂ ਕਾਤਲ [illegible]

ਉਹ ਕਿਸੇ ਨੂੰ ਮਾਰਨ ਵਿਚ ਨਹੀਂ ਮਿਲ ਸਕਦੀ। ਵੀਰ ਜੀ ਉਹ ਸਭ ਭੁੱਲ ਜਾਓ। ਆਪਾਂ ਦੋਵੇਂ ਮਨੁਖ ਦੀ ਆਤਮਾ ਤੱਕ ਪੁੱਜਣਾ ਸਿੱਖ ਗਏ ਹਾਂ। ਤੁਹਾਡੇ ਚਿਹਰੇ ਵਿਚੋਂ ਮੈਨੂੰ ਆਪਣੇ ਬਾਪ ਦਾ ਨਹੀਂ, ਆਪਣਾ ਹੀ ਨਹੀਂ ਸਾਰੀ ਦੁਨੀਆਂ ਦਾ ਚਿਹਰਾ ਦਿਸ ਰਿਹਾ ਹੈ। ਮੈਂ ਆਪਣੇ ਬਾਪ ਤੇ ਦੁਨੀਆਂ ਦੇ ਚਿਹਰੇ ਦਾ ਕਿਵੇਂ ਘਾਤ ਕਰ ਸਕਦਾ ਹਾਂ। ਮੇਰੀ ਬੇਨਤੀ ਹੈ ਕਿ ਮੁੜਕੇ ਇਹ ਗੱਲ ਨਹੀਂ ਕਰਨੀ..........ਇਉਂ ਗੱਲਾਂ ਕਰਦੇ ਉਹ ਅਨੋਖੇ ਅਨੰਦ ਵਿਚ ਚਲੇ ਗਏ।

ਸੋਹਨ ਜਦ ਉਠਿਆ ਤਾਂ ਉਸ ਦੇ ਚਿਹਰੇ ਉਤੇ ਅਨੋਖਾ ਨੂਰ ਸੀ। ਐਨ ਉਸ ਵੇਲੇ ਉਸ ਦੀ ਮਾਂ ਆ ਗਈ। ਸੋਹਨ ਨੇ ਪੈਰੀਂ ਹੱਥ ਲਾਇਆ ਮਾਂ ਸੋਹਨ ਦੇ ਚਿਹਰੇ ਦਾ ਜਲੌ ਵੇਖ ਕੇ ਦੰਗ ਰਹਿ ਗਈ। 'ਕਾਕਾ, ਕਿਥੋਂ ਪਰਾਪਤ ਕੀਤਾ ਇਹ ਸਭ ਕੁਝ।' ਸੋਹਨ ਨੇ ਉਤਰ ਦਿੱਤਾ, "ਮਾਤਾ ਜੀ ਆਪ ਦੀ ਕਿਰਪਾ ਨਾਲ ਮੈਂ ਸਭ ਕੁਝ ਸੇਵਾ ਤੋਂ ਪ੍ਰਾਪਤ ਕੀਤਾ ਹੈ।"



# ਅਨੋਖੀ ਦਛਣਾ

ਪਾਦਰੀ ਰਾਤ ਦੀ ਰੋਟੀ ਖਾ ਕੇ ਪ੍ਰਮਾਤਮਾ ਦਾ ਸ਼ੁਕਰ ਕਰ ਰਿਹਾ ਸੀ ਤੇ ਪ੍ਰਮਾਤਮਾ ਤੋਂ ਵਰ ਮੰਗ ਰਿਹਾ ਸੀ, "ਦਾਤਾ ਬਲ ਬਖਸ਼ ਕਿ ਮੈਂ ਹਰ ਆਦਮੀ ਦੇ ਅੰਦਰ ਦੀ ਆਤਮਾ ਪਛਾਣ ਸਕਾਂ ਤੇ ਉਸ ਨੂੰ ਤੇਰੇ ਨੂਰ ਦੀ ਕਿਰਨ ਸਮਝ ਕੇ ਸਤਿਕਾਰ ਕਰ ਸਕਾਂ।" ਪਾਦਰੀ ਕਿੰਨਾ ਚਿਰ ਹੱਥ ਜੋੜੀ ਖੜ੍ਹਾ ਰਿਹਾ।

ਐਨੇ ਨੂੰ ਇਹ ਰੌਲਾ ਉੱਚਾ ਹੋ ਕੇ ਸਾਰੇ ਫੈਲ ਗਿਆ 'ਆਪਣੇ ਦਰਵਾਜ਼ੇ ਚੰਗੀ ਤਰ੍ਹਾਂ ਬੰਦ ਕਰ ਲਓ। ਇਕ ਨਾਮੀ ਡਾਕੂ ਜੇਲ੍ਹ ਵਿਚੋਂ ਛੁਟ ਕੇ ਆਇਆ ਹੈ। ਉਹ ਕੁਝ ਵੀ ਚੁੱਕ ਕੇ ਲੈ ਜਾ ਸਕਦਾ ਹੈ। ਲੋਕੋ ਬੂਹੇ ਬੰਦ ਕਰ ਲਓ। ਇਸ ਨੂੰ ਅੰਦਰ ਨਾ ਬੜਨ ਦਿਓ। ਧਿਆਨ ਰਖੋ ਦਰਵਾਜ਼ੇ ਦਾ, ਨਹੀਂ ਤਾਂ ਬੈਠੇ ਰੋਵੋਗੇ। ਉਹ ਕਿਸੇ ਦਾ ਲਿਹਾਜ਼ ਨਹੀਂ ਕਰਦਾ।'

ਪਾਦਰੀ ਦੇ ਅੰਦਰ ਇਸ ਆਵਾਜ਼ ਨਾਲ ਕਈ ਭਾਂਤ ਦੇ ਪ੍ਰਸ਼ਨ ਪੈਦਾ ਹੋਏ ਪਰ ਉਸ ਨੇ ਆਪਣਾ ਬਾਹਰਲਾ ਬੂਹਾ ਬੰਦ ਨਾ ਕੀਤਾ ਸਗੋਂ ਸੋਚਦਾ ਰਿਹਾ ਕਿ ਲੋਕ ਕਿਉਂ ਐਵੇਂ ਡਰੀ ਜਾਂਦੇ ਹਨ।

ਐਨੇ ਨੂੰ ਪਾਦਰੀ ਦਾ ਬਾਹਰਲਾ ਬੂਹਾ ਖੜਕਿਆ। ਪਾਦਰੀ ਨੇ ਕਿਹਾ, "ਆ ਜਾਓ ਸੱਜਣ ਜੀ!" ਡਾਕੂ ਅੰਦਰ ਆ ਗਿਆ। ਉਸ ਦੀ ਸ਼ਕਲ ਬੜੀ ਡਰਾਉਣੀ ਸੀ। ਉਹ ਕਈ ਦਿਨਾਂ ਦਾ ਭੁੱਖਾ ਜਾਪਦਾ ਸੀ। ਪਾਦਰੀ ਨੇ ਕਿਹਾ, "ਤੁਸੀਂ ਥੱਕੇ ਹੋਏ ਜਾਪਦੇ ਹੋ, ਪਹਿਲਾਂ ਮੂੰਹ ਹੱਥ ਧੋ ਲਉ।" ਡਾਕੂ ਨੇ ਕਿਹਾ, "ਮੈਨੂੰ ਤਾਂ ਭੁੱਖ ਬਹੁਤ ਲੱਗੀ ਹੋਈ ਹੈ।" 'ਤੁਸੀਂ ਮੂੰਹ ਹੱਥ ਧੋ ਲਉ, ਮੈਂ ਭੋਜਨ ਲਿਆਉਂਦਾ ਹਾਂ।' ਪਾਦਰੀ ਨੇ ਕਿਹਾ।

'ਕੀ ਤੁਸੀਂ ਰਾਤ ਰਹਿਣ ਦੀ ਇਥੇ ਆਗਿਆ ਦੇ ਦਿਉਂਗੇ?' ਡਾਕੂ ਨੇ ਕਿਹਾ।

'ਤੁਹਾਨੂੰ ਰੁੱਖਾ ਮਿਸਾ ਭੋਜਨ ਵੀ ਮਿਲ ਜਾਵੇਗਾ ਤੇ ਰਾਤ ਰਹਿਣ ਲਈ ਵੀ ਪੂਰਾ ਪ੍ਰਬੰਧ ਹੋ ਜਾਵੇਗਾ। ਸੱਜਣ ਜੀ! ਮੈਂ ਤਾਂ ਪ੍ਰਾਹੁਣੇ ਨੂੰ ਰੱਬ ਦਾ ਰੂਪ ਸਮਝਦਾ ਹਾਂ, ਭਾਵੇਂ ਉਹ ਕਿਸੇ ਵੇਲੇ ਵੀ ਦਰ ਖੜਕਾਵੇ।' ਪਾਦਰੀ ਨੇ ਵਿਸਥਾਰ ਨਾਲ ਕਿਹਾ।

ਡਾਕੂ ਗੁਸਲਖਾਨੇ ਵਿਚ ਮੂੰਹ ਹੱਥ ਧੋਣ ਚਲਾ ਗਿਆ। ਪਾਦਰੀ ਅੰਦਰੋਂ ਭੋਜਨ ਦਾ ਥਾਲ ਲੈ ਆਇਆ। ਉਸ ਦਾ ਸੁਭਾਅ ਸੀ ਕਿ ਉਹ ਨਿੱਤ ਸਦਾ ਇਕ ਆਦਮੀ ਲਈ ਵਾਧੂ ਭੋਜਨ ਬਣਾ ਕੇ ਰੱਖਦਾ ਸੀ ਅਤੇ ਕੋਈ ਪ੍ਰਦੇਸੀ ਆ ਜਾਵੇ ਤੇ ਉਸ ਨੂੰ ਭੁੱਖਾ ਨਾ ਮੁੜਨਾ ਪਵੇ।

ਡਾਕੂ ਮੂੰਹ ਹੱਥ ਧੋ ਕੇ ਆ ਗਿਆ। ਉਧਰ ਪਾਦਰੀ ਭੋਜਨ ਦਾ ਥਾਲ ਲੈ ਆਇਆ। ਡਾਕੂ ਨੇ ਬੜੇ ਸੁਆਦ ਨਾਲ ਭੋਜਨ ਖਾਧਾ। ਭੋਜਨ ਨਾਲ ਉਸ ਦੇ ਅੰਦਰ ਕਈ ਭਾਂਤ ਦੇ ਖ਼ਿਆਲ ਆ ਰਹੇ ਸਨ ਕਿ ਦੇਸ਼ ਵਿਚ ਅਜੇ ਵੀ ਲੋਕ ਇਹੋ ਜਿਹੇ ਹਨ ਜਿਹੜੇ ਬਿਨਾਂ ਵਿਤਕਰੇ ਦੇ ਹਰ ਇਕ ਦੀ ਸੇਵਾ ਕਰਦੇ ਹਨ।

ਡਾਕੂ ਨੇ ਭੋਜਨ ਖਾ ਲਿਆ। ਪਾਦਰੀ ਥਾਲ ਚੁੱਕ ਕੇ ਲੈ ਗਿਆ। ਡਾਕੂ ਆਲੇ-ਦੁਆਲੇ ਵੇਖਣ ਲੱਗ ਪਿਆ।

ਪਾਦਰੀ ਨੇ ਅੰਦਰੋਂ ਆ ਕੇ ਕਿਹਾ, "ਆਓ ਸੱਜਣ ਜੀ ਮੈਂ ਤੁਹਾਨੂੰ ਸੌਣ ਵਾਲਾ ਕਮਰਾ ਵਿਖਾ ਦਿਆਂ।"

ਇਹ ਕਹਿ ਕੇ ਪਾਦਰੀ ਡਾਕੂ ਨੂੰ ਇਕ ਕਮਰੇ ਵਿਚ ਲੈ ਗਿਆ। ਉਥੇ ਇਕ ਬਹੁਤ ਵਧੀਆ ਪਲੰਘ ਸੀ। ਪਾਦਰੀ ਨੇ ਨਾਲ ਦੀ ਅਲਮਾਰੀ ਵਿਚੋਂ ਚਾਦਰ ਕੱਢੀ ਤੇ ਪੁਰਾਣੀ ਚਾਦਰ ਚੁਕ ਕੇ ਨਵੀਂ ਵਿਛਾ ਦਿਤੀ। ਸਰਹਾਣੇ ਦਾ ਗਲਾਫ ਬਦਲ ਦਿਤਾ। ਨਵੇਂ ਦੋ ਕੰਬਲ ਰੱਖ ਦਿਤੇ। ਉਸ ਕਮਰੇ ਦੀ ਅੰਗੀਠੀ ਉਤੇ ਬਹੁਤ ਵਧੀਆ ਚਾਂਦੀ ਦੇ ਥਾਲ ਸਜਾ ਕੇ ਰੱਖੇ ਹੋਏ ਸਨ। 'ਲਓ ਜੀ, ਇਥੇ ਆਰਾਮ ਕਰੋ। ਹੋਰ ਕਿਸੇ ਚੀਜ਼ ਦੀ ਲੋੜ ਹੈ ਤਾਂ ਦਸ ਦਿਓ' ਪਾਦਰੀ ਨੇ ਡਾਕੂ ਨੂੰ ਕਿਹਾ।

ਡਾਕੂ ਨੇ ਕਿਹਾ, "ਜੀ ਮੈਨੂੰ ਹੋਰ ਕਿਸੇ ਚੀਜ਼ ਦੀ ਲੋੜ ਨਹੀਂ।" ਪਾਦਰੀ ਨੇ ਜਾਣ ਲੱਗਿਆਂ ਕਿਹਾ, "ਆਹ ਦਰਵਾਜ਼ਾ ਬਾਹਰ ਗਲੀ ਵੱਲ ਵੀ ਖੁਲ੍ਹਦਾ ਹੈ ਜੇ ਸਵੇਰੇ ਸੈਰ ਕਰਨ ਜਾਣਾ ਹੋਵੇ ਤਾਂ ਇਸ ਨੂੰ ਖੋਲ੍ਹ ਕੇ ਤੁਸੀਂ ਜਾ ਸਕਦੇ ਹੋ। ਅੱਛਾ ਸ਼ੁਭ ਰਾਤਰੀ।" ਇਹ ਕਹਿਕੇ ਪਾਦਰੀ ਚਲਾ ਗਿਆ।

ਡਾਕੂ ਨੇ ਆਪਣੀ ਸਾਰੀ ਉਮਰ ਵਿਚ ਨਾ ਤੇ ਇਹੋ ਜਿਹਾ ਵਧੀਆ ਭੋਜਨ ਖਾਧਾ ਸੀ ਤੇ ਨਾ ਹੀ ਇਹੋ ਜਿਹੇ ਵਧੀਆ ਬਿਸਤਰੇ ਵਿਚ ਸੁੱਤਾ ਸੀ। ਲੰਮੇ ਪੈਂਦਿਆਂ ਹੀ ਉਸ ਦੀ ਅੱਖ ਲੱਗ ਗਈ।

ਉਸ ਕਮਰੇ ਵਿਚ ਕੰਧ ਤੇ ਬਹੁਤ ਵੱਡੀ ਘੜੀ ਲੱਗੀ ਹੋਈ ਸੀ ਜਿਸ ਦੀ ਆਵਾਜ਼ ਕਾਫੀ ਉੱਚੀ ਸੀ।

ਘੜੀ ਨੇ ਸਵੇਰ ਦੇ ਤਿੰਨ ਵਜਾਏ। ਡਾਕੂ ਦੀ ਅੱਖ ਖੁਲ੍ਹ ਗਈ। ਅੱਖ ਖੁਲ੍ਹਦਿਆਂ ਹੀ ਉਸ ਦੀ ਨਜ਼ਰ ਚਾਂਦੀ ਦੇ ਲਿਸ਼ਕਦੇ ਥਾਲਾਂ ਤੇ ਪਈ। ਉਸ ਦੇ ਅੰਦਰਲਾ ਸ਼ੈਤਾਨ ਜਾਗ ਪਿਆ ਤੇ ਇਉਂ ਕਹਿਣ ਲਗਾ।

'ਵੇਖ ਕਿਡੇ ਵੱਡੇ ਚਾਂਦੀ ਦੇ ਥਾਲ ਹਨ। ਇਨ੍ਹਾਂ ਨੂੰ ਚੁੱਕ ਕੇ ਬਾਹਰਲੇ ਦਰਵਾਜ਼ੇ ਰਾਹੀਂ ਦੌੜ ਜਾਹ ਤੇਰੇ ਘਰ ਦੀ ਗਰੀਬੀ ਕੱਟੀ ਜਾਵੇਗੀ।'

'ਨਹੀਂ ਮੈਂ ਇਹ ਨਹੀਂ ਕਰ ਸਕਦਾ। ਮੇਰੀ ਉਸ ਨੇ ਰੱਬ ਵਰਗਾ ਪਰਾਹੁਣਾ ਸਮਝ ਕੇ ਸੇਵਾ ਕੀਤੀ ਏ। ਮੈਨੂੰ ਸੱਜਣ ਕਿਹਾ ਹੈ' ਆਤਮਾ ਨੇ ਝੰਜੋੜਿਆ।

'ਮੂਰਖ' ਇਹ ਇਹਦਾ ਸੁਭਾਅ ਏ। ਇਹ ਪਾਦਰੀ ਏ। ਪਾਦਰੀ ਦਾ ਕੰਮ ਸੇਵਾ ਕਰਨਾ ਹੈ ਮਿੱਠਾ ਬੋਲਣਾ ਏ। ਨਾਲੇ ਇਥੇ ਪਏ ਇਹ ਕਿਸ ਕੰਮ ਨੇ, ਚੁੱਕ ਤੇ ਤੁਰਦਾ ਬਣ ਸ਼ੈਤਾਨ ਨੇ ਫੇਰ ਕਿਹਾ।

'ਮੈਂ ਇਹ ਨਹੀਂ ਕਰਾਂਗਾ। ਮੈਂ ਚੋਰੀ ਨਹੀਂ ਕਰਾਂਗਾ ਇਹ ਘੋਰ ਪਾਪ ਏ। ਕੋਈ ਮੇਰੇ ਲਈ ਦਰ ਵੀ ਨਾ ਖੋਲ੍ਹੇ ਤੇ ਇਹ ਮੇਰੀ ਸੇਵਾ ਕਰੇ ਤੇ ਮੈਂ ਸੇਵਾ ਦਾ ਇਹ ਬਦਲਾ ਦਿਆ। ਠੀਕ ਹੈ ਮੈਂ ਡਾਕੂ ਹਾਂ ਪਰ ਮੇਰੇ ਅੰਦਰ ਵੀ ਆਤਮਾ ਹੈ। ਮੈਂ ਸੱਜਣ ਨਾਲ ਧ੍ਰੋਹ ਨਹੀਂ ਕਰ ਸਕਦਾ' ਆਤਮਾ ਨੇ ਦਲੀਲ ਦਿੱਤੀ।

'ਤੂੰ ਇਹਦੀ ਗੱਲ ਨਾ ਸੁਣ। ਅੱਜ ਆਤਮਾ ਦੀ ਗੱਲ ਸੁਣਨ ਦਾ ਯੁੱਗ ਨਹੀਂ, ਆਤਮਾ ਦੇ ਮਗਰ ਲੱਗਣ ਵਾਲੇ ਮਾਰ ਖਾਂਦੇ ਹਨ। ਅੱਜ ਉਹੋ ਹੀ ਐਸ਼ ਕਰਦੇ ਹਨ ਜਿਹੜੇ ਇਸ ਦੀ ਪ੍ਵਾਹ ਨਹੀਂ ਕਰਦੇ। ਐਵੇਂ ਸਮਾਂ ਨਾ ਗੁਆ, ਆਪਣਾ ਕੰਮ ਕਰ ਤੇ ਤੁਰਦਾ ਬਣ।'

ਡਾਕੂ ਦੇ ਅੰਦਰ ਬਹੁਤ ਪ੍ਰਬਲ ਘੋਲ ਹੋਣ ਲੱਗ ਪਿਆ। ਉਧਰ ਘੜੀ ਟਿੱਕ ਟਿੱਕ ਕਰਦੀ ਲੰਘ ਰਹੇ ਸਮੇਂ ਦਾ ਸੰਕੇਤ ਕਰੀ ਜਾ ਰਹੀ ਸੀ। ਉਹ ਬਾਰ-ਬਾਰ ਕਹੀਂ ਜਾ ਰਿਹਾ ਸੀ 'ਮੈਂ ਚੋਰੀ ਨਹੀਂ ਕਰਾਂਗਾ। ਮੈਂ ਇਸ ਸੱਜਣ ਦੇ ਘਰੋਂ ਕੁਝ ਚੁਰਾ ਕੇ ਨਰਕਾਂ ਦਾ ਭਾਗੀ ਨਹੀਂ ਬਣਾਂਗਾ— ਨਹੀਂ ਚੁਕਾਂਗਾ, ਨਹੀਂ ਚੁਕਾਂਗਾ—ਕਦੀ ਨਹੀਂ ਚੁਕਾਂਗਾ।'

'ਮੂਰਖ ਮਾਰ ਖਾਏਗਾ। ਹੱਥ ਆਇਆ ਮਾਲ ਜਿਹੜਾ ਨਾ ਚੁੱਕੇ ਉਹ ਕਾਇਰ ਹੀ ਨਹੀਂ ਹੁੰਦਾ ਸਗੋਂ ਮੂਰਖ ਤੇ ਪਾਪੀ ਹੁੰਦਾ ਹੈ। ਤੂੰ ਪਾਪੀ ਨਾ ਬਣ। ਚਿਰ ਨਾ ਕਰ ਇਹ ਵੇਲਾ ਹੱਥ ਨਹੀਂ ਆਉਣਾ, ਚਾਂਦੀ ਦੇ ਥਾਲ ਤੈਨੂੰ ਕਿਤੇ ਨਹੀਂ ਲੱਭਣੇਂ। ਨਾਲੇ ਇਥੇ ਐਵੇਂ ਪਏ ਹਨ।'

ਕਿੰਨਾ ਚਿਰ ਉਸ ਦੇ ਅੰਦਰ ਘੋਲ ਹੁੰਦਾ ਰਿਹਾ, ਆਤਮਾ ਬਰਜਦੀ ਰਹੀ ਪਰ ਉਸ ਦੇ ਅੰਦਰ ਦੇ ਸ਼ੈਤਾਨ ਨੇ ਆਤਮਾ ਦੀ ਆਵਾਜ਼ ਦੀ ਕੋਈ ਪੇਸ਼ ਨਾ ਜਾਣ ਦਿਤੀ। ਇਉਂ ਲੀਰੋ ਲੀਰ ਹੋਇਆ ਮਨ ਸ਼ੈਤਾਨੀ ਰੁਚੀ ਦੇ ਪਿੱਛੇ ਲੱਗ ਗਿਆ ਤੇ ਡਾਕੂ ਥਾਲ ਚੁੱਕ ਕੇ ਬਾਹਰਲੇ ਦਰਵਾਜ਼ੇ ਰਾਹੀਂ ਦੌੜ ਗਿਆ।

ਸਵੇਰੇ ਜਦ ਸੱਤ ਵਜੇ ਪਾਦਰੀ ਚਾਹ ਲੈ ਕੇ ਗਿਆ ਤਾਂ ਮੰਜਾ ਖਾਲੀ ਸੀ, ਉਸ ਦਾ ਧਿਆਨ ਥਾਲ ਵਲ ਨਾ ਗਿਆ। ਉਹ ਆਪਣੇ ਆਪ ਨੂੰ ਕੋਸਣ ਲੱਗ ਪਿਆ ਸ਼ਾਇਦ ਉਸ ਦੀ ਸੇਵਾ ਵਿਚ ਰਾਤੀਂ ਕਸਰ ਰਹਿ ਗਈ ਸੀ ਜਿਸ ਕਰਕੇ ਉਹ ਬਿਨਾਂ ਦੱਸੇ ਹੀ ਚਲਾ ਗਿਆ। ਉਹ ਚਾਹ ਲੈ ਕੇ ਵਾਪਸ ਆ ਗਿਆ ਤੇ ਆਪਣੀ ਲੜਕੀ ਨੂੰ ਡਾਕੂ ਦੇ ਜਾਣ ਬਾਰੇ ਦਸਿਆ। ਲੜਕੀ ਜਦ ਉਸ ਦੇ ਕਮਰੇ ਵਿਚ ਗਈ, ਤਾਂ ਉਸ ਨੇ ਅੰਗੀਠੀ ਵੱਲ ਵੇਖਿਆ ਤਾਂ ਥਾਲ ਗੁੰਮ ਸਨ। ਉਸ ਨੇ ਆਪਣੇ ਪਿਤਾ ਨੂੰ ਕਿਹਾ, "ਤੁਹਾਡਾ ਮਹਿਮਾਨ ਚਾਂਦੀ ਦੇ ਥਾਲ ਲੈ ਕੇ ਦੌੜ ਗਿਆ ਹੈ।" ਇਹ ਸੁਣਕੇ ਪਾਦਰੀ ਪਹਿਲਾਂ ਤਾਂ ਚੁੱਪ ਰਿਹਾ ਤੇ ਫੇਰ ਕਹਿਣ ਲਗਾ, "ਕੋਈ ਗੱਲ ਨਹੀਂ ਬੇਟੀ ਉਸ ਨੂੰ ਸਾਡੇ ਨਾਲੋਂ ਵਧੇਰੇ ਲੋੜ ਹੋਵੇਗੀ।"

ਲੜਕੀ ਰਤਾ ਗੁੱਸੇ ਵਿਚ ਸੀ, ਕਹਿਣ ਲੱਗੀ, "ਪਿਤਾ ਜੀ ਤੁਸੀਂ ਕਿਹੜੇ ਜੁੱਗ ਵਿਚ ਰਹਿੰਦੇ ਹੋ, ਹਰ ਰਾਹੀ ਤੇ ਇਤਬਾਰ ਕਰ ਲੈਂਦੇ ਹੋ।"

ਪਾਦਰੀ ਨੇ ਬੜਾ ਦਲਾਸਾ ਦਿਤਾ, "ਬੇਟਾ ਜੇ ਇਕ ਰਾਹੀ ਗ਼ਲਤੀ ਕਰ ਵੀ ਬੈਠੇ ਤਾਂ ਆਪਾਂ ਸਾਰੇ ਰਾਹੀਆਂ ਨੂੰ ਤਾਂ ਮਾੜਾ ਨਹੀਂ ਕਹਿ ਸਕਦੇ। ਕੋਈ ਗੱਲ ਨਹੀਂ ਚੀਜ਼ਾਂ ਤਾਂ ਫੇਰ ਆ ਸਕਦੀਆਂ ਹਨ ਪਰ ਜੇ ਰਾਹੀ ਨੂੰ ਰੱਬ ਦਾ ਰੂਪ ਸਮਝਣ ਵਾਲਾ ਵਿਸ਼ਵਾਸ ਟੁੱਟ ਜਾਵੇ ਤਾਂ ਕਿਵੇਂ ਵੀ ਨਹੀਂ ਜੁੜਦਾ। ਮੈਂ ਅੱਜ ਹੀ ਦੋ ਥਾਲ ਹੋਰ ਲਿਆ ਦਿਆਂਗਾ।"

ਪਾਦਰੀ ਦੇ ਮਨ ਤੇ ਕੋਈ ਭਾਰ ਨਹੀਂ ਸੀ ਪਰ ਘਰ ਦੇ ਇਸ ਚੋਰੀ ਨੂੰ ਬਹੁਤ ਮਹਿਸੂਸ ਕਰ ਰਹੇ ਸਨ।

ਦਿਨ ਦੇ ਦਸ ਵਜ ਗਏ। ਇਕ ਸਾਰਜੰਟ ਆਇਆ, ਉਸ ਦੇ ਨਾਲ ਡਾਕੂ ਸੀ। ਸਾਰਜੰਟ ਨੇ ਚਾਂਦੀ ਦੇ ਦੋਵੇਂ ਥਾਲ ਫੜੇ ਹੋਏ ਸਨ।

ਸਾਰਜੰਟ ਨੇ ਨਮਸਕਾਰ ਕਰਕੇ ਪਾਦਰੀ ਨੂੰ ਕਿਹਾ, "ਲਉ ਜੀ ਆਪਣੇ ਥਾਲ ਇਹ ਡਾਕੂ ਚੋਰੀ ਕਰਕੇ ਲੈ ਗਿਆ ਸੀ ਇਸ ਨਾਲ ਅਸੀਂ ਠਾਣੇ ਜਾ ਕੇ ਸਿੱਝਾਂਗੇ।"



ਪਾਦਰੀ ਨੇ ਕਿਹਾ, "ਸਾਰਜੰਟ ਜੀ। ਇਹ ਡਾਕੂ ਨਹੀਂ ਇਹ ਚੋਰ ਨਹੀਂ ਇਹ ਮੇਰਾ ਪ੍ਰਾਹੁਣਾ ਹੈ। ਰਾਤ ਮੇਰੇ ਕੋਲ ਰਿਹਾ ਸੀ। ਇਹ ਥਾਲ ਮੈਂ ਇਸ ਨੂੰ ਤੋਹਫੇ ਦੇ ਰੂਪ ਵਿਚ ਦਿਤੇ ਸਨ। ਇਹ ਥਾਲ ਇਸ ਨੂੰ ਦੇ ਦਿਓ ਤੇ ਇਸ ਨੂੰ ਰਿਹਾ ਕਰ ਦਿਓ। ਸਾਰਜੰਟ ਜੀ, ਪ੍ਰਾਹੁਣਾ, ਪ੍ਰਾਹੁਣ ਹੀ ਹੁੰਦਾ ਹੈ, ਰੱਬ ਦਾ ਰੂਪ ਹੁੰਦਾ ਹੈ। ਉਸ ਤੇ ਸ਼ੱਕ ਨਹੀਂ ਕਰਨਾ ਚਾਹੀਦਾ।"

ਸਾਰਜੰਟ ਸਾਰੀ ਗੱਲ ਸੁਣਕੇ ਹੈਰਾਨ ਰਹਿ ਗਿਆ ਤੇ ਪਾਦਰੀ ਨੂੰ ਨਮਸਕਾਰ ਕਰਕੇ ਚਲਾ ਗਿਆ।

ਪਾਦਰੀ ਨੇ ਥਾਲ ਡਾਕੂ ਨੂੰ ਦਿੰਦਿਆਂ ਕਿਹਾ, "ਸਜਣ ਜੀ, ਮੈਂ ਇਹ ਤੁਹਾਨੂੰ ਤੋਹਫਾ ਦੇ ਰਿਹਾ ਹਾਂ ਦਛਣਾ ਦੇ ਰਿਹਾਂ। ਦਛਣਾ ਕਬੂਲ ਕਰੋ ਤੇ ਅਸੀਸ ਦਿਉ ਮੈਂ ਹਰ ਇਕ ਵਿਚ ਰੱਬ ਦਾ ਨੂਰ ਦੇਖ ਸਕਾਂ।" ਡਾਕੂ ਥਾਲ ਫੜ ਕੇ ਕਦੀ ਆਪਣੇ ਵੱਲ ਤੇ ਕਦੀ ਪਾਦਰੀ ਵੱਲ ਵੇਖਦਾ ਰਹਿ ਗਿਆ ਤੇ ਡਾਕੂ ਦੇ ਚਿਹਰੇ ਤੇ ਇਕ ਜਲਾਲ ਆ ਗਿਆ।



# ਬੱਚੇ ਦੀ ਕੋਈ ਜਾਤ ਨਹੀਂ ਹੁੰਦੀ

ਦਰਬਾਰ ਸਾਹਿਬ ਦੀ ਕਾਰ ਸੇਵਾ ਸ਼ੁਰੂ ਹੋਈ ਕਰਕੇ ਬਹੁਤ ਲੋਕ ਕਾਰ ਸੇਵਾ ਕਰਨ ਲਈ ਪੁੱਜ ਗਏ।

ਇਕ ਬਹੁਤ ਅਮੀਰ ਜੋੜਾ ਵੀ ਕਾਰ ਸੇਵਾ ਲਈ ਪੁੱਜ ਗਿਆ। ਇਹ ਸਵਰਨ ਜਾਤੀ ਦਾ ਸੀ। ਇਹ ਪੰਜਾਂ ਮਹੀਨਿਆਂ ਮਗਰੋਂ ਦਰਬਾਰ ਸਾਹਿਬ ਗਏ ਸਨ। ਉਹ ਅਕਾਲ ਤਖਤ ਦੇ ਪਿਛਲੇ ਪਾਸੇ ਚਲੇ ਗਏ। ਉਥੇ ਅਜੇ ਵੀ ਮਲਬਾ ਪਿਆ ਸੀ। ਮਲਬੇ ਵਿਚੋਂ ਬਦਬੂ ਆ ਰਹੀ ਸੀ।

ਆਦਮੀ ਨੇ ਕਿਹਾ, "ਇਥੋਂ ਕੀ ਲੈਣਾ ਏਂ। ਝੱਟ ਪੱਟ ਚਲੋ ਇਥੋਂ ਕਿਸੇ ਮਰੀ ਹੋਈ ਚੀਜ਼ ਦੀ ਬਦਬੂ ਆ ਰਹੀ ਹੈ।"

ਤੀਵੀਂ ਨੇ ਕਿਹਾ, "ਮੈਨੂੰ ਇੱਥੇ ਕਿਸੇ ਬੱਚੇ ਦੇ ਰੋਣ ਦੀ ਆਵਾਜ਼ ਆਈ ਹੈ।"

ਇਥੇ ਜਿਉਂਦਾ ਬੱਚਾ ਕਿਵੇਂ ਰਹਿ ਸਕਦਾ ਹੈ।

ਬੱਚੇ ਦੀ ਆਵਾਜ਼ ਫੇਰ ਆਈ। ਐਤਕੀ ਆਦਮੀ ਨੇ ਵੀ ਆਵਾਜ਼ ਸੁਣੀ ਪਰ ਉਹ ਹੈਰਾਨ ਹੋ ਰਿਹਾ ਸੀ ਕਿ ਐਨਾ ਚਿਰ ਇਥੇ ਬੱਚਾ ਜੀਉਂਦਾ ਕਿਵੇਂ ਰਹਿ ਸਕਦਾ ਹੈ?

ਬੱਚੇ ਦੀ ਆਵਾਜ਼ ਉੱਚੀ ਹੋਈ ਜਾ ਰਹੀ ਸੀ। ਤੀਵੀਂ ਦੇ ਜ਼ੋਰ ਪਾਉਣ ਤੇ ਜਿਥੋਂ ਆਵਾਜ਼ ਆ ਰਹੀ ਸੀ ਉਹ ਦੋਵੇਂ ਜਣੇ ਉਥੋਂ ਮਲਬਾ ਇਧਰ ਉਧਰ ਕਰਨ ਲੱਗ ਪਏ। ਕਾਫੀ ਮਲਬਾ ਚੁੱਕਣ ਮਗਰੋਂ ਉਨ੍ਹਾਂ ਨੂੰ ਇਕ ਗਰੀਬ ਔਰਤ ਦੀ ਲਾਸ਼ ਦਿਸੀ। ਇਹ ਸ਼ੂਦਰ ਜ਼ਨਾਨੀ ਜਾਪਦੀ ਸੀ। ਉਸ ਦੇ ਨਾਲ ਬੱਚਾ ਪਿਆ ਸੀ। ਉਹ ਰੋ ਰਿਹਾ ਸੀ। ਉਹ ਨੰਗਾ ਸੀ। ਕੇਵਲ ਲੱਕ ਤੜਾਗੀ ਹੀ ਸੀ। ਗੱਲ ਵਿਚ ਕਾਲੇ ਧਾਗੇ ਵਾਲਾ ਤਬੀਤ ਪਾਇਆ ਹੋਇਆ ਸੀ। ਇਉਂ ਜਾਪਦਾ ਸੀ ਕਿ ਮਲਬਾ ਚੁੱਕਣ ਸਮੇਂ ਇਹ ਔਰਤ ਬੱਚੇ ਸਮੇਤ ਕਿਸੇ ਡਿਗਦੀ ਕੰਧ ਦੇ ਹੇਠਾਂ ਆ ਗਈ ਸੀ।

ਬੱਚਾ ਰੋਈ ਜਾ ਰਿਹਾ ਸੀ। ਜਨਾਨੀ ਨੇ ਬੱਚਾ ਚੁੱਕ ਲਿਆ। ਭਾਵੇਂ ਆਦਮੀ ਇਹ ਨਹੀਂ ਸੀ ਚਾਹੁੰਦਾ। ਉਹ ਸੇਵਾ ਕਰਨ ਦੀ ਥਾਂ ਬਾਹਰ ਆ ਗਏ। ਜ਼ਨਾਨੀ ਨੇ ਬਾਹਰ ਆ ਕੇ ਪਹਿਲਾਂ ਨਲਕੇ ਤੇ ਉਸ ਨੂੰ ਨੁਹਾਇਆ ਤੇ ਚਮਚੇ ਨਾਲ ਦੁੱਧ ਪਿਲਾਇਆ। ਬੱਚਾ ਟਹਿਕਣ ਲੱਗ ਪਿਆ।

ਆਦਮੀ ਨੇ ਕਿਹਾ, "ਆਪਾਂ ਘਰ ਜਾਣ ਤੋਂ ਪਹਿਲਾਂ ਇਸ ਨੂੰ ਕਿਸੇ ਅਨਾਥ ਆਸ਼ਰਮ ਵਿਚ ਛੱਡ ਆਈਏ।"

ਤੀਵੀਂ ਬੋਲੀ, "ਮੈਂ ਇਸ ਨੂੰ ਅਨਾਥ ਆਸ਼ਰਮ ਵਿਚ ਲੈ ਕੇ ਨਹੀਂ ਜਾਵਾਂਗੀ।"



ਆਦਮੀ ਕੜਕਿਆ, "ਫੇਰ ਕੀ ਤੂੰ ਇਸ ਸੂਦਰ ਨੂੰ ਆਪਣੇ ਘਰ ਲਿਜਾ ਕੇ ਆਪਣਾ ਘਰ ਭਰਸ਼ਟ ਕਰੇਂਗੀ, ਤੈਨੂੰ ਦਿਸਦਾ ਨਹੀਂ ਇਹ ਬੱਚਾ ਬਹੁਤ ਨੀਵੀਂ ਜਾਤ ਦਾ ਏ।"

ਤੀਵੀਂ ਬੜੀ ਗੰਭੀਰਤਾ ਨਾਲ ਬੋਲੀ, "ਕਿਥੇ ਇਸ ਦੇ ਮੱਥੇ ਤੇ ਜਾਤ ਲਿਖੀ ਹੋਈ ਏ?"

ਆਦਮੀ ਬੋਲਿਆ, "ਕੀ ਤੂੰ ਇਸ ਦੇ ਗਲ ਦੇ ਤਬੀਤ ਤੇ ਲੱਕ ਦੀ ਤੜਾਗੀ ਤੋਂ ਇਸ ਦੀ ਜਾਤ ਨਹੀਂ ਪਛਾਣ ਸਕਦੀ।"

ਤੀਵੀਂ ਨੇ ਝੱਟ ਉਸ ਦੀ ਤੜਾਗੀ ਤੋੜ ਕੇ ਸੁੱਟ ਦਿਤੀ ਤੇ ਤਬੀਤ ਲਾਹ ਦਿਤਾ ਤੇ ਆਪਣੇ ਗਲ ਦੀ ਸੋਨੇ ਦੀ ਜ਼ੰਜੀਰ ਉਸ ਦੇ ਗਲ ਵਿਚ ਪਾ ਦਿਤੀ ਤੇ ਬੋਲੀ, "ਹੁਣ ਦਸੋ ਇਸ ਦੀ ਜਾਤ ਕਿਸ ਚੀਜ਼ ਤੋਂ ਪਛਾਣੀ ਜਾਂਦੀ ਏ।"

'ਸੋਨੇ ਦੇ ਗਹਿਣੇ ਪਾਉਣ ਨਾਲ ਜਾਤਾਂ ਨਹੀਂ ਧੋਤੀਆਂ ਜਾ ਸਕਦੀਆਂ।' ਆਦਮੀ ਨੇ ਕਿਹਾ।

'ਪਰ ਜਾਤਾਂ ਬਣਾਈਆਂ ਕਿਸ ਨੇ' ਤੀਵੀਂ ਨੇ ਪੁੱਛਿਆ।

'ਆਦਮੀ ਦੇ ਪਿਛਲੇ ਕਰਮਾਂ ਨੇ' ਆਦਮੀ ਨੇ ਕਿਹਾ।

ਜ਼ਨਾਨੀ ਨੇ ਸਵਾਲ ਕੀਤਾ 'ਕਿਵੇਂ'?

'ਆਦਮੀ ਆਪਣੇ ਕਰਮਾਂ ਕਾਰਨ ਜਿਸ ਘਰ ਜੰਮਦਾ ਹੈ ਉਸ ਘਰ ਵਾਲਿਆਂ ਦੀ ਜਾਤ ਹੀ ਇਸ ਦੀ ਜਾਤ ਹੁੰਦੀ ਹੈ' ਆਦਮੀ ਨੇ ਉਤਰ ਦਿਤਾ।

'ਪਹਿਲਾਂ ਜਾਤਾਂ ਕਿਵੇਂ ਬਣੀਆਂ ਸਨ। ਪਹਿਲੇ ਆਦਮੀ ਦੀ ਕੀ ਜਾਤ ਸੀ' ਤੀਵੀਂ ਨੇ ਖਿੱਝ ਕੇ ਪੁੱਛਿਆ।

ਆਦਮੀ ਵੀ ਅੱਗੋਂ ਖਿੱਝ ਗਿਆ ਤੇ ਕਹਿਣ ਲੱਗਾ, "ਐਵੇਂ ਬਹਿਸ ਨਾ ਕਰ ਤੇ ਇਸ ਨੂੰ ਅਨਾਥ ਆਸ਼ਰਮ ਵਿਚ ਛੱਡ ਆ ਮੈਂ ਇਸ ਨੂੰ ਘਰ ਨਹੀਂ ਲੈਜਾਣ ਦਿਆਂਗਾ।

ਤੀਵੀਂ ਵੀ ਅਗੋਂ ਆਪਣੀ ਜਿੱਦ ਤੇ ਆ ਗਈ ਤੇ ਬੋਲੀ, "ਮੈਂ ਇਸ ਨੂੰ ਹਰ ਹਾਲਤ ਵਿਚ ਆਪਣੇ ਘਰ ਲੈ ਕੇ ਜਾਵਾਂਗੀ ਤੇ ਪਾਲਾਂਗੀ।"

ਐਨੇ ਨੂੰ ਇਕ ਆਦਮੀ ਉਥੋਂ ਦੀ ਲੰਘਿਆ। ਤੀਵੀਂ ਨੇ ਉਸ ਭਾਈ ਨੂੰ ਪੁੱਛਿਆਂ, "ਤੁਸੀਂ ਸਿਆਣੇ ਜਾਪਦੇ ਹੋ। ਰਤਾ ਦਸਣਾ ਇਸ ਬੱਚੇ ਦੀ ਕੀ ਜਾਤ ਹੋਵੇਗੀ ? ਇਹ ਬੱਚਾ ਸਾਨੂੰ ਕਿਧਰੋਂ ਲੱਭਾ ਹੈ।"

ਆਦਮੀ ਬੱਚੇ ਨੂੰ ਵੇਖ ਕੇ ਕਹਿਣ ਲੱਗਾ, "ਉਂਜ ਤਾਂ ਬੱਚੇ ਦੀ ਕੋਈ ਜਾਤ ਨਹੀਂ ਹੁੰਦੀ ਪਰ ਸ਼ਕਲ ਸੂਰਤ ਤੋਂ ਤਾਂ ਇਹ ਰਾਜ ਘਰਾਨੇ ਦਾ ਜਾਪਦਾ ਹੈ। ਬਹੁਤ ਪਿਆਰਾ ਬੱਚਾ ਹੈ।"

ਉਹ ਇਹ ਕਹਿ ਕੇ ਚਲਾ ਗਿਆ। ਐਨੇ ਨੂੰ ਇਕ ਹੋਰ ਆਦਮੀ ਆਇਆ। ਤੀਵੀਂ ਨੇ ਉਸ ਨੂੰ ਵੀ ਕਿਹਾ, "ਭਾਈ ਸਾਨੂੰ ਇਹ ਬੱਚਾ ਲੱਭਾ ਹੈ। ਅਸੀਂ ਉੱਚੀ ਜਾਤ ਦੇ ਹਾਂ, ਤੁਸੀਂ ਬੱਚੇ ਨੂੰ ਵੇਖ ਕੇ ਦਸੋਂ ਕਿ ਇਹ ਕਿਸ ਜਾਤ ਦਾ ਏ ?"

ਆਦਮੀ ਬੋਲਿਆ, "ਬੀਬੀ ਤੂੰ ਵੀ ਬੜੀਆਂ ਅਜੀਬ ਗੱਲਾਂ ਕਰਦੀ ਏ। ਕਦੀ ਬੱਚੇ ਦੀ ਵੀ ਕੋਈ ਜਾਤ ਹੁੰਦੀ ਏ। ਬੱਚਾ ਪਵਿੱਤਰ ਹੁੰਦਾ ਹੈ। ਰੱਬ ਦਾ ਰੂਪ ਹੁੰਦਾ ਹੈ ਇਸ ਦੀ ਕੋਈ ਜਾਤ ਨਹੀਂ ਹੁੰਦੀ। ਇਸ ਦੀ ਉਹੋ ਜਾਤ ਹੋਵੇਗੀ ਜਿਹੜਾ ਇਸ ਨੂੰ ਪਾਲੇਗਾ। ਤੁਸੀਂ ਕਿਉਂ ਐਵੇਂ ਬਹਿਸਾਂ ਵਿਚ ਪਏ ਹੋਏ ਹੋ ਜੇ ਚੁੱਕ ਲਿਆ ਏ ਤਾਂ ਜਾਤ ਦੇ ਚੱਕਰਾਂ ਵਿਚ ਕਿਉਂ ਪਏ ਹੋਏ ਹੋ। ਜੇ ਤੁਸੀਂ ਉੱਚੀ ਜਾਤ ਦੇ ਹੋ ਤੇ ਤੁਹਾਨੂੰ ਇਹ ਨੀਵੀਂ ਜਾਤ ਦਾ ਜਾਪਦਾ ਹੈ ਤਾਂ ਅਨਾਥ ਆਸ਼ਰਮ ਵਿਚ ਦਾਖਲ ਕਰਾ ਦਿਉ।"

ਤੀਵੀਂ ਨੇ ਕਈਆਂ ਨੂੰ ਪੁੱਛਿਆ ਪਰ ਕਿਸੇ ਨੇ ਨਾ ਕਿਹਾ ਕਿ ਬੱਚੇ ਦੀ ਕੋਈ ਜਾਤ ਹੁੰਦੀ ਹੈ ਤੇ ਜਾਂ ਇਹ ਨੀਵੀਂ ਜਾਤ ਦਾ ਹੈ।

ਤੀਵੀਂ ਬੱਚਾ ਆਪਣੇ ਘਰ ਲੈ ਜਾਣ ਲਈ ਜਿੱਦ ਕਰ ਰਹੀ ਸੀ। ਪਰ ਆਦਮੀ ਇਸ ਦੇ ਵਿਰੁਧ ਸੀ, ਦੋਵੇਂ ਆਪਣੀ ਗੱਲ ਤੇ ਅੜੇ ਹੋਏ ਸਨ। ਦੋਵੇਂ ਆਪਣੇ ਹਠ ਨੂੰ ਤਿਆਗਣ ਲਈ ਤਿਆਰ ਨਹੀਂ ਸਨ।

ਬੱਚਾ ਸਾਲ ਕੁ ਦਾ ਸੀ। ਆਪ ਤੁਰ ਵੀ ਸਕਦਾ ਸੀ। ਕੁਝ ਗੱਲ ਵੀ ਸਮਝਦਾ ਸੀ। ਬੱਚਾ ਜ਼ਨਾਨੀ ਦੀ ਗੋਦੀ ਵਿਚੋਂ ਉਤਰ ਗਿਆ। ਉਹ ਆਲੇ ਦੁਆਲੇ ਵੇਖਣ ਲੱਗ ਪਿਆ। ਇਉਂ ਜਾਪਦਾ ਸੀ, ਜਿਵੇਂ ਬੱਚਾ ਆਪਣੀ ਮਾਂ ਨੂੰ ਲੱਭ ਰਿਹਾ ਹੋਵੇ।

ਤੀਵੀਂ ਨੇ ਉਸ ਨੂੰ ਚੁੱਕਣ ਦਾ ਯਤਨ ਕੀਤਾ ਪਰ ਉਹ ਇਨਕਾਰੀ ਜਾਪਦਾ ਸੀ। ਤੀਵੀਂ ਨੇ ਮਲੋ ਮਲੀ ਚੁੱਕ ਲਿਆ। ਬੱਚਾ ਰੋਣ ਲੱਗ ਪਿਆ। ਤੀਵੀਂ ਨੇ ਮਸੀਂ ਮਸੀਂ ਚੁੱਪ ਕਰਾਇਆ।

ਆਦਮੀ ਨੂੰ ਸਮਝ ਨਹੀਂ ਸੀ ਆ ਰਹੀ ਕਿ ਉਹ ਕੀ ਕਰੇ ਕਿਉਂਕਿ ਤੀਵੀਂ ਆਪਣੀ ਗੱਲ ਤੇ ਅੜੀ ਹੋਈ ਸੀ। ਅੰਤ ਆਦਮੀ ਨੇ ਕਿਹਾ, "ਅੱਛਾ ਘਰ ਤਾਂ ਚਲ ਉਥੇ ਜਾ ਕੇ ਫੈਸਲਾ ਕਰ ਲਵਾਂਗੇ।" ਆਦਮੀ ਦਾ ਖ਼ਿਆਲ ਸੀ ਕਿ ਬੱਚੇ ਵੀ ਇਸ ਨੂੰ ਘਰ ਰਖਣ ਲਈ ਤਿਆਰ ਨਹੀਂ ਹੋਣਗੇ ਤੇ ਇਹ ਆਪੇ ਹੀ ਅਨਾਥ ਆਸ਼ਰਮ ਵਿਚ ਦਾਖਲ ਕਰਾ ਆਵੇਗੀ।

ਉਨ੍ਹਾਂ ਨੇ ਰਿਕਸ਼ਾ ਲਈ ਤੇ ਬੱਚੇ ਨੂੰ ਲੈ ਕੇ ਘਰ ਪੁੱਜ ਗਏ। ਉਨ੍ਹਾਂ ਦੇ ਆਪਣੇ ਦੋ ਬੱਚੇ ਸਨ। ਲੜਕੀ ਬਾਰਾਂ ਸਾਲ ਦੀ ਸੀ ਤੇ ਲੜਕਾ ਨੌ ਸਾਲ ਦਾ ਸੀ।

ਜਦ ਇਹ ਘਰ ਪੁੱਜੇ ਤਾਂ ਦੋਵੇਂ ਬੱਚੇ ਦੌੜ ਕੇ ਆ ਗਏ ਤੇ ਮਾਂ ਕੋਲ ਸੋਹਣਾ ਬੱਚਾ ਵੇਖ ਕੇ ਬੜੇ ਖੁਸ਼ ਹੋਏ। ਦੋਵੇਂ ਇਕੱਠੇ ਹੀ ਬੋਲ ਪਏ।

ਮੰਮੀ ਐਨਾ ਸੋਹਣਾ ਬੱਚਾ ਕਿੱਥੋਂ ਲਿਆਏ ਹੋ ? ਬਹੁਤ ਪਿਆਰਾ ਬੱਚਾ ਹੈ। ਦੋਵੇਂ ਉਸ ਨੂੰ ਚੁੱਕਣ ਲਈ ਕਾਹਲੇ ਸਨ।

ਆਦਮੀ ਇਹ ਵੇਖ ਕੇ ਹੋਰ ਖਿੱਝ ਗਿਆ, ਉਸਨੇ ਬੱਚਿਆਂ ਨੂੰ ਵਰਜਦੇ ਹੋਏ ਕਿਹਾ, "ਪਤਾ ਇਹ ਕਿਨ੍ਹਾਂ ਦਾ ਬੱਚਾ ਹੈ ? ਇਹ ਸ਼ੂਦਰਾਂ ਦਾ ਬੱਚਾ ਏ। ਤੁਸੀਂ ਸ਼ੂਦਰਾਂ ਦੇ ਬੱਚੇ ਨੂੰ ਆਪਣਾ ਭਰਾ ਕਹਿ ਰਹੇ ਹੋ ?"

ਲੜਕੀ ਬੋਲੀ, "ਡੈਡੀ ਤੁਸੀਂ ਕਿਹੜੇ ਜੁੱਗ ਵਿਚ ਜੀ ਰਹੇ ਹੋ। ਬੱਚੇ ਦੀ ਕੋਈ ਜਾਤ ਨਹੀਂ ਹੁੰਦੀ। ਹਰ ਬੱਚਾ ਪਵਿੱਤਰ ਹੁੰਦਾ ਹੈ। ਇਹ ਸਾਡਾ ਭਰਾ ਹੈ ਅਸੀਂ ਇਸ ਨੂੰ ਪਿਆਰ ਨਾਲ ਖਿਡਾਇਆ ਕਰਾਂਗੇ।"

ਆਦਮੀ ਫੇਰ ਗੁੱਸੇ ਵਿਚ ਬੋਲਿਆ, "ਤੁਸੀਂ ਸਾਰੇ ਪਾਗਲ ਤਾਂ ਨਹੀਂ ਹੋ ਗਏ ਹੋ ਜਿਹੜੇ ਆਪਣੀ ਸਵਰਨ ਜਾਤੀ ਭਰਸ਼ਟ ਕਰ ਰਹੇ ਹੋ।"

'ਡੈਡੀ ਅਸੀਂ ਪਾਗਲ ਨਹੀਂ ਹੋ ਰਹੇ, ਤੁਸੀਂ ਗਲਤ ਵਹਿਣਾਂ ਵਿਚ ਰੁੜੀ ਜਾ ਰਹੇ ਹੋ। ਪਤਾ ਨਹੀਂ ਤੁਹਾਨੂੰ ਕਿਹੜਾ ਧਰਮ ਇਹ ਸਿਖਾਂਦਾ ਹੈ। ਤੁਸੀਂ ਬੱਚੇ ਨੂੰ ਨੀਵੀਂ ਜਾਤ ਦਾ ਕਹਿ ਕੇ ਕਲੇਸ਼ ਖੜਾ ਕਰ ਰਹੇ ਹੋ। ਤੁਹਾਡਾ ਘਰ ਬੇਸ਼ਕ ਭਰਸ਼ਟ ਹੋ ਜਾਵੇ ਪਰ ਇਹ ਬੱਚਾ ਸਾਡੇ ਨਾਲ ਰਹੇਗਾ। ਸਾਡੇ ਨਾਲ ਖਾਏ ਪੀਏਗਾ'। ਸਾਡੇ ਨਾਲ ਹੀ ਖੇਡੇਗਾ, ਠੀਕ ਹੈ ਨਾ ਮੰਮੀ, ਬੱਚਿਆਂ ਨੇ ਕਿਹਾ।' ਤੀਵੀਂ ਨੇ ਬੱਚਿਆਂ ਨੂੰ ਪਿਆਰ ਕਰਦਿਆਂ ਕਿਹਾ, "ਜਿਹੜੀ ਗੱਲ ਤੁਹਾਡੇ ਡੈਡੀ ਨੂੰ ਸਮਝ ਨਹੀਂ ਆਈ ਤੁਸੀਂ ਅਮਲੀ ਤੌਰ ਤੇ ਸਮਝ ਲਈ ਹੈ। ਇਹ ਬੱਚਾ ਆਪਾਂ ਦਾ ਹੈ। ਘਰ ਰਹੇਗਾ ਤੇ ਇਸ ਦੀ ਜਾਤ ਉਹੋ ਹੀ ਹੈ ਜਿਹੜੀ ਸਾਡੀ ਹੈ।"

ਆਦਮੀ ਅਗਿਉਂ ਕੁਝ ਨਾ ਬੋਲ ਸਕਿਆ।



# ਮੇਰੇ ਸਾਹਮਣੇ ਸਭ ਇਕ ਨੇ

ਬਹੁਤ ਸੋਹਣਾ ਸਮਾਂ ਸੀ। ਬੜੀ ਪਿਆਰੀ ਧੁੱਪ ਸੀ। ਜਮਨਾ ਨਦੀ ਦੀਆਂ ਲਹਿਰਾਂ ਕਲੋਲ ਕਰ ਰਹੀਆਂ ਸਨ। ਜਮਨਾ ਦੇ ਕੰਢੇ ਪੰਜ ਧੋਬੀ ਕੱਪੜੇ ਧੋ ਰਹੇ ਸਨ। ਕੱਪੜੇ ਜਦ ਪੱਟੜੇ ਤੇ ਮਾਰਦੇ ਸਨ ਤੇ ਲੈਅ ਵਿਚ ਗਾਉਂਦੇ ਸਨ ਤਾਂ ਬਹੁਤ ਹੀ ਅਨੋਖਾ ਤਾਲ ਪੈਦਾ ਹੁੰਦਾ ਸੀ। ਉਨ੍ਹਾਂ ਦੀਆਂ ਪਤਨੀਆਂ ਕਈ ਢੰਗਾਂ ਨਾਲ ਧੋਬੀਆਂ ਦੀ ਸਹਾਇਤਾ ਕਰ ਰਹੀਆਂ ਸਨ। ਕੱਪੜੇ ਨਿਚੋੜ ਕੇ ਸੁਕਣੇ ਪਾ ਰਹੀਆਂ ਸਨ। ਧੋਬਣਾਂ ਨੇ ਬਹੁਤ ਸੁੰਦਰ ਸੋਖ ਪਹਿਰਾਵਾ ਪਾਇਆ ਹੋਇਆ ਸੀ। ਸਾਰੇ ਬਹੁਤ ਖ਼ੁਸ਼ ਸਨ।

ਐਨੇ ਨੂੰ ਇਕ ਤੀਰ ਜਹਾਂਗੀਰ ਦੇ ਮਹੱਲਾਂ ਵਿਚੋਂ ਆਇਆ ਤੇ ਇਕ ਧੋਬੀ ਦੀ ਛਾਤੀ ਵਿਚ ਲੱਗਾ। ਉਹ ਘਾਇਲ ਹੋ ਕੇ ਡਿੱਗ ਪਿਆ। ਧੋਬੀਆਂ ਵਿਚ ਹਾ ਹਾ-ਕਾਰ ਮਚ ਗਈ। ਸਾਰੇ ਧੋਬੀ ਘਾਇਲ ਨੂੰ ਹਕੀਮ ਕੋਲ ਲੈ ਗਏ। ਹਕੀਮ ਨੇ ਬੜਾ ਜ਼ੋਰ ਲਾਇਆ ਪਰ ਤੀਰ ਕੱਢਣ ਲੱਗਿਆਂ ਧੋਬੀ ਮਰ ਗਿਆ।

ਇਕ ਸਿਆਣੇ ਧੋਬੀ ਨੇ ਧੋਬਣ ਨੂੰ ਕਿਹਾ, 'ਤੂੰ ਬਾਦਸ਼ਾਹ ਜਹਾਂਗੀਰ ਕੋਲ ਜਾ ਕੇ ਫਰਿਆਦ ਕਰ। ਉਹ ਆਪ ਹੀ ਕਾਤਲ ਨੂੰ ਡੰਨ ਦੇਵੇਗਾ ਤੇ ਤੇਰੇ ਰੁਜਗਾਰ ਦਾ ਪ੍ਰਬੰਧ ਵੀ ਕਰੇਗਾ।

ਧੋਬਣ ਜਾਣਾ ਤਾਂ ਨਹੀਂ ਸੀ ਚਾਹੁੰਦੀ ਪਰ ਸਾਰਿਆਂ ਦੇ ਕਹਿਣ ਤੇ ਚਲੀ ਗਈ।

ਬਾਦਸ਼ਾਹ ਜਹਾਂਗੀਰ ਨੇ ਆਪਣੇ ਮਹੱਲ ਦੇ ਬਾਹਰ ਇਕ ਰੱਸੀ ਲਟਕਾਈ ਹੋਈ ਸੀ। ਉਸ ਦੇ ਉਪਰਲੇ ਸਿਰੇ ਨਾਲ ਘੰਟੀ ਬੰਨ੍ਹੀ ਹੋਈ ਸੀ। ਜਦ ਕੋਈ ਫਰਿਆਦੀ ਉਸ ਰੱਸੀ ਨੂੰ ਹੇਠੋਂ ਖਿੱਚਦਾ ਸੀ ਤਾਂ ਉਪਰ ਘੰਟੀ ਵੱਜ ਪੈਂਦੀ ਸੀ ਤੇ ਬਾਦਸ਼ਾਹ ਨੂੰ ਪਤਾ ਲੱਗ ਜਾਂਦਾ ਸੀ ਕਿ ਕੋਈ ਫਰਿਆਦੀ ਆਇਆ ਹੈ। ਬਾਦਸ਼ਾਹ ਆਪ ਹੇਠਾਂ ਆ ਕੇ ਫਰਿਆਦੀ ਦੀ ਫਰਿਆਦ ਸੁਣਦਾ ਸੀ। ਇਉਂ ਹਰ ਇਕ ਦਾ ਦੁੱਖ ਸੁਣਿਆ ਜਾਂਦਾ ਸੀ।

ਧੋਬਣ ਡਰਦੀ ਹੋਈ ਗਈ। ਉਸ ਨੇ ਡਰਦਿਆਂ ਡਰਦਿਆਂ ਰੱਸੀ ਖਿੱਚੀ।

ਉਪਰ ਘੰਟੀ ਵੱਜੀ। ਬਾਦਸ਼ਾਹ ਆਪ ਹੇਠਾਂ ਆਇਆ ਤੇ ਧੋਬਣ ਨੂੰ ਪੁੱਛਿਆ ਤੂੰ ਰਸੀ ਖਿੱਚੀ ਏ ?

'ਜੀ ਹਾਂ!' ਧੋਬਣ ਨੇ ਜੁਆਬ ਦਿਤਾ।

'ਕੀ ਦੁੱਖ ਹੈ ਤੈਨੂੰ' ਬਾਦਸ਼ਾਹ ਬੋਲਿਆ।

ਧੋਬਣ ਨੇ ਰੋਂਦਿਆਂ ਕਿਹਾ, "ਮੇਰਾ ਪਤੀ ਕਿਸੇ ਨੇ ਤੀਰ ਨਾਲ ਮਾਰ ਸੁੱਟਿਆ ਏ।"

'ਕਿਸ ਨੇ ਮਾਰਿਆ ਏ ?' ਬਾਦਸ਼ਾਹ ਬੋਲਿਆ।

'ਹਜ਼ੂਰ ਇਹ ਤਾਂ ਪਤਾ ਨਹੀਂ, ਇਕ ਤੀਰ ਉਸ ਦੀ ਛਾਤੀ ਵਿਚ ਆ ਕੇ ਲੱਗਾ ਤੇ ਉਹ ਮਰ ਗਿਆ।' ਧੋਬਣ ਨੇ ਕਿਹਾ।

'ਤੈਨੂੰ ਪਤਾ ਏ ਤੀਰ ਕਿਸ ਨੇ ਮਾਰਿਆ ਸੀ ?' ਬਾਦਸ਼ਾਹ ਨੇ ਪੁਛਿਆ।

'ਜੀ ਇਹ ਤਾਂ ਪਤਾ ਨਹੀਂ ਕਿਸਨੇ ਮਾਰਿਆ ਸੀ ਪਰ ਤੀਰ ਮਹੱਲ ਦੀ ਬਾਰੀ ਵਿਚੋਂ ਆਇਆ ਸੀ,' ਧੋਬਣ ਨੇ ਡਰਦਿਆਂ ਕਿਹਾ।

ਜਹਾਂਗੀਰ ਸੋਚੀਂ ਪੈ ਗਿਆ ਕਿ ਮਹੱਲ ਵਿਚੋਂ ਕਿਸ ਨੇ ਤੀਰ ਮਾਰਿਆ ਹੋਵੇਗਾ। ਬਾਦਸ਼ਾਹ ਨੇ ਧੋਬਣ ਨੂੰ ਬੈਠਣ ਲਈ ਕਿਹਾ ਤੇ ਆਪ ਬਾਦਸ਼ਾਹ ਉਪਰ ਚਲਾ ਗਿਆ।

ਬਾਦਸ਼ਾਹ ਨੇ ਆਪਣੀਆਂ ਕਨੀਜਾਂ ਤੇ ਨੌਕਰਾਣੀਆਂ ਨੂੰ ਪੁੱਛਿਆ ਪਰ ਕਿਸੇ ਨੇ ਕੁਝ ਨਾ ਦੱਸਿਆ।

ਜਹਾਂਗੀਰ ਨੂੰ ਸ਼ੱਕ ਪੈ ਗਿਆ। ਉਸ ਨੇ ਨੂਰਜਹਾਂ ਨੂੰ ਪੁੱਛਿਆ। ਨੂਰਜਹਾਂ ਨੇ ਕਿਹਾ, "ਜਹਾਂ ਪਨਾਹ ਤੀਰ ਮੈ ਚਲਾਇਆ ਸੀ। ਮੈਂ ਤੀਰ ਚਲਾਉਣ ਦਾ ਅਭਿਆਸ ਕਰ ਰਹੀ ਸੀ ਪਰ ਮੈਂ ਜਮਨਾ ਦੇ ਕੰਢੇ ਧੋਬੀ ਕੱਪੜੇ ਧੋਂਦੇ ਨਹੀਂ ਸਨ ਵੇਖੇ।"

ਤੁਹਾਡੇ ਤੀਰ ਨਾਲ ਧੋਬੀ ਮਰ ਗਿਆ ਹੈ। ਉਸਦੀ ਵਿਧਵਾ ਪਤਨੀ ਫਰਿਆਦ ਕਰਨ ਆਈ ਹੈ।

ਨੂਰਜਹਾਂ ਨੂੰ ਆਪਣੀ ਗ਼ਲਤੀ ਦਾ ਪੂਰਨ ਅਹਿਸਾਸ ਹੋ ਗਿਆ ਪਰ ਉਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਉਹ ਵਿਧਵਾ ਧੋਬਣ ਦਾ ਮਨ ਕਿਵੇਂ ਸ਼ਾਂਤ ਕਰੇ। ਉਸ ਨੇ ਬਾਦਸ਼ਾਹ ਨੂੰ ਕਿਹਾ, "ਤੁਸੀਂ ਜੋ ਫੈਸਲਾ ਕਰੋਗੇ ਮੈਨੂੰ ਮਨਜ਼ੂਰ ਹੋਵੇਗਾ।"

ਜਹਾਂਗੀਰ ਨੇ ਕੋਈ ਉਤਰ ਨਾ ਦਿਤਾ ਤੇ ਆਪਣੇ ਕਮਰੇ ਵਿਚ ਚਲਾ ਗਿਆ। ਕੁਝ ਚਿਰ ਸੋਚਣ ਮਗਰੋਂ ਉਸ ਨੇ ਆਪਣੇ ਦਿਲ ਨਾਲ ਫੈਸਲਾ ਕਰ ਲਿਆ।

ਬਾਦਸ਼ਾਹ ਨੇ ਕਮਰੇ ਤੋਂ ਬਾਹਰ ਆ ਕੇ ਨੂਰਜਹਾਂ ਤੋਂ ਉਹੋ ਕਮਾਨ ਤੇ ਉਸ ਤੀਰ ਦੇ ਨਾਲ ਦਾ ਤੀਰ ਮੰਗਿਆ। ਨੂਰਜਹਾਂ ਡਰ ਗਈ ਕਿ ਸ਼ਾਇਦ ਬਾਦਸ਼ਾਹ ਉਸ ਨੂੰ ਤੀਰ ਕਮਾਨ ਨਾਲ ਮਾਰਨਾ ਚਾਹੁੰਦੇ ਹਨ।

ਜਹਾਂਗੀਰ ਨੇ ਫੇਰ ਤੀਰ ਕਮਾਨ ਲਿਆਉਣ ਲਈ ਕਿਹਾ। ਨੂਰਜਹਾਂ ਕਮਾਨ ਤੇ ਜਿਹੜਾ ਤੀਰ ਚਲਾਇਆ ਸੀ ਉਸ ਦੇ ਨਾਲ ਦਾ ਤੀਰ ਲੈ ਆਈ ਤੇ ਬਾਦਸ਼ਾਹ ਨੂੰ ਦਿੰਦਿਆਂ ਕਿਹਾ, "ਇਹ ਲਓ ਤੀਰ ਕਮਾਨ। ਮੈਂ ਗੁਨਾਹਗਾਰ ਹਾਂ ਤੇ ਮੈਨੂੰ ਮਾਰ ਸੁੱਟੋ ਕਿਉਂਕਿ ਮੈਂ ਕਾਤਲ ਹਾਂ। ਮੈਨੂੰ ਇਸ ਗੁਨਾਹ ਦੀ ਸਜ਼ਾ ਮਿਲਣੀ ਚਾਹੀਦੀ ਹੈ।"

ਜਹਾਂਗੀਰ ਨੇ ਤੀਰ ਕਮਾਨ ਫੜ ਲਿਆ ਪਰ ਮੂੰਹੋਂ ਕੁਛ ਨਾ ਬੋਲਿਆ। ਨੂਰਜਹਾਂ ਹੋਰ ਡਰ ਗਈ।

ਹੇਠਾਂ ਧੋਬਣ ਬੈਠੀ ਰੋਈ ਜਾ ਰਹੀ ਸੀ ਕਿ ਉਸ ਨਾਲ ਨਿਆਇ ਨਹੀਂ ਕੀਤਾ ਜਾਵੇਗਾ। ਉਹ ਨਿਰਾਸ਼ ਹੋ ਕੇ ਜਾਣ ਹੀ ਲੱਗੀ ਸੀ ਕਿ ਬਾਦਸ਼ਾਹ ਤੀਰ ਕਮਾਨ ਲੈ ਕੇ ਆ ਗਿਆ। ਧੋਬਣ ਉੱਠ ਖੜ੍ਹੀ ਹੋਈ ਤੇ ਬਾਦਸ਼ਾਹ ਦੇ ਹੱਥ ਵਿਚ ਤੀਰ ਕਮਾਨ ਵੇਖ ਕੇ ਡਰ ਗਈ।



ਐਨੇ ਨੂੰ ਕੁਝ ਦਰਬਾਰੀ ਵੀ ਉਥੇ ਪੁੱਜ ਗਏ ਕਿਉਂਕਿ ਉਨ੍ਹਾਂ ਨੂੰ ਇਸ ਘਟਨਾ ਦਾ ਪਤਾ ਲੱਗ ਗਿਆ ਸੀ। ਉਹ ਜਹਾਂਗੀਰ ਦੇ ਸੁਭਾਅ ਨੂੰ ਚੰਗੀ ਤਰ੍ਹਾਂ ਜਾਣਦੇ ਸਨ।

ਨੂਰਜਹਾਂ ਉੱਪਰ ਬਾਲਕੋਨੀ ਵਿਚ ਖੜ੍ਹੀ ਹੇਠਾਂ ਵੇਖ ਰਹੀ ਸੀ ਕਿ ਬਾਦਸ਼ਾਹ ਤੀਰ ਕਮਾਨ ਲੈ ਕੇ ਧੋਬਣ ਕੋਲ ਕਿਉਂ ਗਿਆ ਹੈ। ਇਕ ਦਰਬਾਰੀ ਨੇ ਕਿਹਾ, "ਜਹਾਂ ਪਨਾਹ ਇਸ ਵਿਚ ਪਰੇਸ਼ਾਨ ਹੋਣ ਦੀ ਕਿਹੜੀ ਗੱਲ ਹੈ ਬੇਗਮ ਸਾਹਿਬ ਨੇ ਕਿਹੜਾ ਜਾਣ ਕੇ ਤੀਰ ਮਾਰਿਆ ਹੈ। ਤੁਸੀਂ ਧੋਬਣ ਦੇ ਗੁਜ਼ਾਰੇ ਲਈ ਜਾਗੀਰ ਲੁਆ ਦਿਓ।"

ਇਹ ਇਸ ਫਰਿਆਦਣ ਨਾਲ ਇਨਸਾਫ ਨਹੀਂ ਹੈ, ਅਸੀਂ ਪੂਰਾ ਇਨਸਾਫ ਕਰਨਾ ਚਾਹੁੰਦੇ ਹਾਂ, ਬਾਦਸ਼ਾਹ ਨੇ ਬੜੀ ਗੰਭੀਰਤਾ ਨਾਲ ਕਿਹਾ।

'ਇਨਸਾਫ਼ ਲਈ ਤਾਂ ਅਸੀਂ ਅਰਜ ਕਰ ਰਹੇ ਹਾਂ ਕੋਈ ਵੱਡੀ ਜਾਗੀਰ ਇਸੇ ਦੇ ਨਾਂ ਲੁਆ ਦਿਓ'। ਦਰਬਾਰੀ ਨੇ ਬੇਨਤੀ ਕੀਤੀ।

ਜਹਾਂਗੀਰ ਨੇ ਫੇਰ ਬਾਦਸ਼ਾਹੀ ਅੰਦਾਜ਼ ਵਿੱਚ ਕਿਹਾ, "ਇਹ ਇਨਸਾਫ ਨਹੀਂ ਹੈ ਮੇਰੇ ਲਈ ਸਭ ਬਰਾਬਰ ਹਨ ਭਾਵੇਂ ਮੇਰੀ ਪਿਆਰੀ ਨੂਰਜਹਾਂ ਹੋਵੇ ਤੇ ਚਾਹੇ ਗਰੀਬ ਧੋਬਣ। ਮੈਂ ਕਿਸੇ ਨਾਲ ਵਿਤਕਰਾ ਨਹੀਂ ਕਰਨਾ ਚਾਹੁੰਦਾ ਤੇ ਨਾ ਕਰ ਸਕਦਾ ਹਾਂ।"

ਇਹ ਕਹਿ ਕੇ ਬਾਦਸ਼ਾਹ ਨੇ ਤੀਰ ਕਮਾਨ ਧੋਬਣ ਦੇ ਅੱਗੇ ਕਰਦਿਆਂ ਕਿਹਾ, "ਹੇ ਵਿਧਵਾ ਧੋਬਣ ਬੇਗਮ ਨੂਹਜਹਾਂ ਨੇ ਤੇਰੇ ਪਤੀ ਨੂੰ ਮਾਰ ਕੇ ਤੈਨੂੰ ਵਿਧਵਾ ਕੀਤਾ ਹੈ ਤੂੰ ਮੈਨੂੰ ਮਾਰ ਕੇ ਉਸ ਨੂੰ ਵਿਧਵਾ ਕਰ।"

ਧੋਬਣ ਭੈ-ਭੀਤ ਹੋ ਗਈ। ਉਸ ਨੇ ਤੀਰ ਕਮਾਨ ਫੜਨੋਂ ਇਨਕਾਰ ਕਰ ਦਿਤਾ 'ਜਹਾਂ ਪਨਾਹ ਮੈਂ ਇਹ ਨਹੀਂ ਕਰ ਸਕਦੀ, ਮੈਂ ਇਹ ਕਦੀ ਨਹੀਂ ਕਰ ਸਕਦੀ।'

ਦਰਬਾਰੀ ਵੀ ਇਹ ਫੈਸਲਾ ਸੁਣ ਕੇ ਹੈਰਾਨ ਰਹਿ ਗਏ।

ਜਹਾਂਗੀਰ ਕੜਕਿਆ, "ਤੈਨੂੰ ਸਾਡਾ ਹੁਕਮ ਮੰਨਣਾ ਪਵੇਗਾ। ਫੜ ਤੀਰ ਕਮਾਨ ਤੇ ਮਾਰ ਮੇਰੀ ਛਾਤੀ ਵਿਚ"?

ਐਨੇ ਨੂੰ ਨੂਰਜਹਾਂ ਵੀ ਹੇਠਾਂ ਆ ਗਈ। ਉਸ ਨੇ ਧੋਬਣ ਨੂੰ ਕਿਹਾ, "ਭੈਣ ਤੂੰ ਫੜ ਤੀਰ ਕਮਾਨ ਪਰ ਤੂੰ ਬਾਦਸ਼ਾਹ ਨੂੰ ਨਹੀਂ ਮੇਰੀ ਛਾਤੀ ਵਿਚ ਮਾਰ, ਕਾਤਲ ਮੈਂ ਹਾਂ।"

ਜਹਾਂਗੀਰ ਨੇ ਬੇਗਮ ਨੂੰ ਇਕ ਪਾਸੇ ਕਰਦਿਆਂ ਕਿਹਾ, "ਬੇਗਮ ਸਾਹਿਬਾ ਪਿਛੇ ਹੱਟ ਜਾਓ। ਤੁਹਾਡੇ ਤੀਰ ਮਾਰ ਕੇ ਉਸ ਦਾ ਮਨ ਸ਼ਾਂਤ ਨਹੀਂ ਹੋ ਸਕਦਾ ਤੇ ਨਾ ਹੀ ਇਹ ਉਸ ਨਾਲ ਇਨਸਾਫ ਹੈ।"

ਨੂਹਜਹਾਂ ਬਾਦਸ਼ਾਹ ਦੇ ਚਿਹਰੇ ਤੋਂ ਡਰ ਗਈ। ਧੋਬਣ ਨੂੰ ਬਾਦਸ਼ਾਹ ਨੇ ਕਿਹਾ, "ਤੂੰ ਝੱਟ ਪੱਟ ਤੀਰ ਕਮਾਨ ਫੜ ਤੇ ਮੇਰੇ ਹੁਕਮ ਅਨੁਸਾਰ ਚਲਾ।"

ਧੋਬਣ ਨੇ ਡਰਦਿਆਂ ਤੀਰ ਕਮਾਨ ਫੜ ਲਿਆ। ਜਹਾਂਗੀਰ ਆਪਣੀ ਛਾਤੀ ਤਾਣ ਕੇ ਸਾਹਮਣੇ ਖੜ੍ਹਾ ਹੋ ਗਿਆ।

ਬੜਾ ਨਾਜ਼ਕ ਮੌਕਾ ਸੀ ਕਿਸੇ ਦਰਬਾਰੀ ਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਕੀਤਾ ਜਾਵੇ। ਨੂਰਜਹਾਂ ਵੀ ਭੈ-ਭੀਤ ਹੋਈ ਖੜ੍ਹੀ ਸੀ। ਧੋਬਣ ਵਿਚ ਤੀਰ ਚਲਾਉਣ ਦੀ ਹਿੰਮਤ ਨਹੀਂ ਸੀ।

ਉਧਰ ਜਹਾਂਗੀਰ ਆਪਣੇ ਫੈਸਲੇ ਤੇ ਦ੍ਰਿੜ੍ਹ ਸੀ ਤੇ ਧੋਬਣ ਨੂੰ ਸ਼ੀਘਰ ਤੀਰ ਚਲਾਉਣ ਲਈ ਕਹਿ ਰਿਹਾ ਸੀ।

ਅੰਤ ਚਾਰ ਦਰਬਾਰੀਆਂ ਨੇ ਧੋਬਣ ਨੂੰ ਕਿਹਾ, "ਤੂੰ ਬਾਦਸ਼ਾਹ ਸਲਾਮਤ ਦਾ ਹੁਕਮ ਮੰਨ ਕੇ ਤੀਰ ਚਲਾ। ਬੇਗਮ ਸਾਹਿਬਾ ਨੇ ਤੀਰ ਚਲਾ ਕੇ ਤੇਰਾ ਪਤੀ ਮਾਰ ਕੇ ਤੈਨੂੰ ਰੰਡੀ ਕੀਤਾ ਹੈ ਤੂੰ ਬੇਗਮ ਸਾਹਿਬਾ ਦੇ ਪਤੀ ਨੂੰ ਮਾਰ ਕੇ ਆਪਣਾ ਬਦਲਾ ਲੈ ਪਰ ਸਾਡੀ ਇਕ ਬੇਨਤੀ ਸੁਣ ਲੈ।

ਜਹਾਂਗੀਰ ਕੜਕਿਆ, "ਤੁਸੀਂ ਚੁੱਪ ਰਹੋ। ਫਰਿਆਦਣੇ ਤੂੰ ਇਨ੍ਹਾਂ ਦੀਆਂ ਗੱਲਾਂ ਵਿਚ ਨਾ ਆ ਤੇ ਸਾਡੇ ਹੁਕਮ ਦੀ ਪਾਲਣਾ ਕਰ।"

ਦਰਬਾਰੀਆਂ ਨੇ ਧੋਬਣ ਨੂੰ ਬੇਨਤੀ ਕੀਤੀ, "ਤੂੰ ਵਿਧਵਾ ਹੋ ਗਈ ਏਂ ਤੈਨੂੰ ਬੇਗਮ ਨੂੰ ਰੰਡੀ ਕਰਨ ਦਾ ਪੂਰਾ ਅਧਿਕਾਰ ਹੈ ਪਰ ਤੂੰ ਸਾਰੀ ਪਰਜਾ ਨੂੰ ਰੰਡੀ ਨਾ ਕਰ।"

ਜਹਾਂਗੀਰ ਫੇਰ ਰੋਹਬ ਨਾਲ ਬੋਲਿਆ, "ਸਾਡਾ ਹੁਕਮ ਹੈ, ਤੀਰ ਚਲਾ।"

ਧੋਬਣ ਨੇ ਬੜੀ ਗੰਭੀਰਤਾ ਨਾਲ ਕਿਹਾ, "ਜਹਾਂ ਪਨਾਹ ਮੈਂ ਆਪ ਦੇ ਹੁਕਮ ਨਾਲ ਆਪ ਦੀ ਛਾਤੀ ਵਿਚ ਤੀਰ ਮਾਰਨ ਲਈ ਤਿਆਰ ਹੋ ਗਈ ਸਾਂ ਪਰ ਮਾਰ ਨਹੀਂ ਸਕਦੀ। ਜਿਹੜਾ ਸਭ ਨੂੰ ਇਕੋ ਨਜ਼ਰ ਨਾਲ ਵੇਖਦਾ ਹੈ, ਜਿਹੜਾ ਆਪਣੀ ਬੇਗਮ ਤੇ ਮੇਰੇ ਵਰਗੀ ਗ਼ਰੀਬ ਧੋਬਣ ਨੂੰ ਬਰਾਬਰ ਸਮਝਦਾ ਹੈ, ਉਸ ਨੂੰ ਤੀਰ ਮਾਰਨਾ ਗੁਨਾਹ ਹੈ। ਮੈਂ ਇਹ ਗੁਨਾਹ ਨਹੀਂ ਕਰ ਸਕਦੀ। ਸਾਰੀ ਪਰਜਾਂ ਨੂੰ ਵਿਧਵਾ ਨਹੀਂ ਕਰ ਸਕਦੀ।"

ਇਹ ਕਹਿਕੇ ਧੋਬਣ ਤੀਰ ਕਮਾਨ ਸੁੱਟ ਕੇ ਦੌੜ ਗਈ।



# ਮੈਂ ਆਪਣੇ ਆਪ ਨੂੰ ਬਚਾਇਆ

ਇਹ ਦਸੰਬਰ1959 ਦੀ ਘਟਨਾ ਹੈ। ਦਸੰਬਰ ਦੇ ਚੌਥੇ ਹਫਤੇ ਵਿਚ ਮੈਸੂਰ ਵਿਖੇ ਅੰਤਰ ਵਿਸ਼ਵ-ਵਿਦਿਆਲਾ ਯੁਵਕ ਮੇਲਾ ਹੋ ਰਿਹਾ ਸੀ। ਮੇਲੇ ਲਈ ਸ਼ਹਿਰ ਤੋਂ ਬਾਹਰ ਬਹੁਤ ਹੀ ਸੁੰਦਰ ਇਕ ਨਗਰ ਬਣਾਇਆ ਗਿਆ ਸੀ। ਇਹ ਨਗਰ ਬਹੁਤ ਹੀ ਵਿਸ਼ਾਲ ਸੀ। ਇਸ ਦੇ ਵਿਚਕਾਰ ਬਹੁਤ ਖੁਲ੍ਹਾ ਮੈਦਾਨ ਸੀ। ਦੁਆਲੇ ਚੌਹੀਂ ਪਾਸੀਂ ਵੱਡੀਆਂ ਕੋਠੀਆਂ ਵਰਗੀਆਂ ਬਾਂਸ ਦੀ ਲਕੜ ਦੀਆਂ ਬਣੀਆਂ ਹੋਈਆਂ ਝੌਂਪੜੀਆਂ ਸਨ। ਇਕ ਝੌਂਪੜੀ ਇਕ ਵਿਸ਼ਵਵਿਦਿਆਲੇ ਦੇ ਸਾਰੇ ਕਲਾਕਾਰਾਂ ਤੇ ਉਨ੍ਹਾਂ ਦੇ ਨਾਲ ਆਏ ਇਨਚਾਰਜਾਂ ਨੂੰ ਦਿੱਤੀ ਗਈ ਸੀ ਝੌਂਪੜੀ ਵਿਚ ਯੁਵਕ ਕਲਾਕਾਰਾਂ ਲਈ ਵਖਰਾ ਕਮਰਾ ਸੀ। ਮੁਟਿਆਰਾਂ ਲਈ ਵਖਰਾ ਕਮਰਾ ਸੀ। ਤੇ ਨਾਲ ਆਏ ਪ੍ਰੋਫੈਸਰ ਇਨਚਾਰਜਾਂ ਲਈ ਵਖਰਾ ਪ੍ਰਬੰਧ ਸੀ। ਇਸ ਝੋਪੜੀ ਵਿਚ ਹਰ ਭਾਂਤ ਦੀਆਂ ਪੂਰੀਆਂ ਸਹੂਲਤਾਂ ਸਨ।

ਇਸ ਪਿੰਡ ਦਾ ਬਹੁਤ ਵੱਡਾ ਗੇਟ ਸੀ। ਗੇਟ ਦੇ ਸੱਜੇ ਪਾਸੇ ਅੰਦਰ ਵਾਰ ਬਹੁਤ ਵੱਡਾ ਸਾਰਾ ਹੋਜ਼ ਸੀ। ਹੋਜ਼ ਦੇ ਪਾਣੀ ਵਿਚ ਕੰਵਲ ਫੁੱਲ ਖਿੜੇ ਹੋਏ ਸਨ। ਹੋਜ਼ ਦੀ ਬਾਹਰਲੀ ਦੀਵਾਰ ਉਤੇ ਉਨ੍ਹਾਂ ਸਾਰੇ ਵਿਸ਼ਵਵਿਦਿਆਲਿਆਂ ਦੇ ਝੰਡੇ ਲੱਗੇ ਹੋਏ ਸਨ ਜਿਨ੍ਹਾਂ ਦੇ ਵਿਦਿਆਰਥੀ ਮੇਲੇ ਵਿਚ ਭਾਗ ਲੈ ਰਹੇ ਸਨ।

ਗੇਟ ਦੇ ਨਾਲ ਸੱਜੇ ਪਾਸੇ ਫਲਾਂ ਦੀਆਂ, ਮਿਠਾਈਆਂ ਦੀਆਂ, ਸ਼ਰਬਤ ਦੀਆਂ ਤੇ ਫੋਟੋਗ੍ਰਾਫਰਾਂ ਦੀਆਂ ਦੁਕਾਨਾਂ ਸਨ। ਇਕ ਦੁਕਾਨ ਉਤੇ ਮੈਸੂਰ ਦੇ ਨਜ਼ਾਰਿਆਂ ਦੇ ਕਾਰਡ ਵਿਕਦੇ ਸਨ। ਇਕ ਡਰਾਈਕਲੀਨਰ ਦੀ ਦੁਕਾਨ ਸੀ। ਫੋਟੋਗ੍ਰਾਫਰ ਪੰਦਰਾਂ ਮਿੰਟ ਵਿਚ ਤਿੰਨ ਫੋਟੋ ਬਣਾ ਦਿੰਦਾ ਸੀ ਤੇ ਕੇਵਲ ਇਕ ਰੁਪਿਆ ਲੈਂਦਾ ਸੀ।

ਖੁਲ੍ਹੇ ਮੈਦਾਨ ਵਿਚ ਬਾਂਸਾਂ ਦਾ ਬਹੁਤ ਵੱਡਾ ਹਾਲ ਬਣਾਇਆ ਹੋਇਆ ਸੀ। ਅਸਲ ਵਿਚ ਇਹ ਕਲਾਕਾਰਾਂ ਦਾ ਖਾਣ ਕਮਰਾ ਸੀ। ਇਸ ਵਿਚ ਬਾਰਾਂ ਸੌ ਕੁਰਸੀ ਲੱਗੀ ਹੋਈ ਸੀ ਕਿਉਂਕਿ ਲਗਭਗ ਬਾਰਾਂ ਸੌ ਕਲਾਕਾਰ ਇਸ ਮੇਲੇ ਵਿਚ ਭਾਗ ਲੈ ਰਹੇ ਸਨ। ਪ੍ਰਬੰਧਕਾਂ ਵਲੋਂ ਆਦੇਸ਼ ਸੀ ਕਿ ਸਾਰੇ ਕਲਾਕਾਰ ਇਥੇ ਇਕੱਠੇ ਬੈਠ ਕੇ ਖਾਣਾ ਖਾਣ। ਅਸਲੀ ਭਾਰਤੀ ਸਾਂਝ ਸਿਰਜਨ ਲਈ ਪ੍ਰਬੰਧਕਾਂ ਨੇ ਹਰ ਪ੍ਰਾਂਤ ਤੇ ਹਰ ਕੌਮ ਦੇ ਭੋਜਨ ਦਾ ਪ੍ਰਬੰਧ ਕੀਤਾ ਹੋਇਆ ਸੀ। ਹਰ ਪ੍ਰਾਂਤ ਵਿਚੋਂ ਉਸ ਪ੍ਰਾਂਤ ਦਾ ਭੋਜਨ ਬਣਾਉਣ ਵਾਲੇ ਲਾਂਗਰੀ ਬੁਲਾਏ ਹੋਏ ਸਨ। ਪੰਜਾਬ ਵਿਚੋਂ ਵੀ ਪੰਜ ਲਾਂਗਰੀ ਤੇ ਪੰਜ ਤੰਦੂਰ ਮੰਗਵਾਏ ਹੋਏ ਸਨ। ਭੋਜਨ ਵਿਚ ਨਿੱਤ ਮਿੱਠੀ ਚੀਜ਼ ਦਿੱਤੀ ਜਾਂਦੀ ਸੀ। ਇਸ ਲਈ ਹਰ ਪ੍ਰਾਂਤ ਵਿਚੋਂ ਉਸ ਪ੍ਰਾਂਤ ਦੀ ਪ੍ਰਸਿਧ ਮਿਠਿਆਈ ਬਣਾਉਣ ਵਾਲੇ ਹਲਵਾਈ ਵੀ

ਮੰਗਵਾਏ ਹੋਏ ਸਨ। ਕਲਾਕਾਰਾਂ ਦੇ ਨਾਲ ਆਏ ਇੰਚਾਰਜਾਂ ਨੂੰ ਇਹ ਵੀ-ਆਦੇਸ਼ ਸੀ ਕਿ ਉਹ ਆਪਣੇ ਕਲਾਕਾਰਾਂ ਨੂੰ ਕਹਿਣ ਕਿ ਯੁਵਕ ਮੇਲਾ ਅਸਲੀ ਮੇਲਾ ਤਾਂ ਹੀ ਬਣੇਗਾ ਜੇ ਉਹ ਆਪਣੇ ਸਾਥੀਆਂ ਨੂੰ ਛੱਡ ਕੇ ਨਿੱਤ ਨਵੇਂ ਪ੍ਰਾਂਤ ਦੇ ਵਿਦਿਆਰਥੀਆਂ ਨਾਲ ਭੋਜਨ ਖਾਣਗੇ। ਬਹੁਤ ਸੁੰਦਰ ਨਜ਼ਾਰਾ ਸੀ। ਪੰਜਾਬੀ ਕਲਾਕਾਰ ਡੋਸਾ ਖਾ ਕੇ ਖੁਸ਼ ਹੋ ਰਹੇ ਸਨ।

ਮੈਂ ਪੰਜਾਬ ਯੂਨੀਵਰਸਿਟੀ ਵਲੋਂ ਭੰਗੜੇ ਦੀ ਟੀਮ ਲੈ ਕੇ ਮੇਲੇ ਵਿਚ ਆਇਆ ਸੀ। ਮੇਰੀ ਭੰਗੜੇ ਦੀ ਟੀਮ ਵਿਚ ਸਾਰੇ ਕਲਾਕਾਰ ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀ ਸਨ। ਇਸ ਲਈ ਮੈਨੂੰ ਅਸਲੀ ਭਾਰਤੀ ਸਾਂਝ ਵਾਲਾ ਮੇਲਾ ਵੇਖਣ ਦਾ ਸੁੰਦਰ ਅਵਸਰ ਮਿਲਿਆ ਹੋਇਆ ਸੀ। ਮੇਰੀ ਟੀਮ ਦਾ ਕਪਤਾਨ ਇਕ ਫਿਲਮ ਅਭੀਨੇਤਾ ਸੀ। ਜਦ ਇਸ ਹਾਲ ਵਿਚ ਪੰਜਾਬੀ ਵਿਦਿਆਰਥੀ ਬੰਗਾਲੀ ਨਾਲ, ਗੁਜਰਾਤੀ ਵਿਦਿਆਰਥੀ ਗੁਹਾਟੀ ਦੇ ਨਾਲ ਤੇ ਬਿਹਾਰੀ ਵਿਦਿਆਰਥੀ ਕਰਨਾਟਕ ਦੇ ਵਿਦਿਆਰਥੀ ਨਾਲ ਬੈਠ ਕੇ ਭੋਜਨ ਖਾਂਦਾ ਸੀ ਤਾਂ ਬਾਰਾਂ ਸੌ ਵਿਦਿਆਰਥੀ ਸੰਪੂਰਨ ਇਕ ਭਾਰਤੀ ਟੱਬਰ ਬਣ ਜਾਂਦਾ ਸੀ। ਵੱਖ-ਵੱਖ ਪਹਿਰਾਵੇ ਵਾਲੇ, ਵੱਖ-ਵੱਖ ਬੋਲੀਆਂ ਬੋਲਣ ਵਾਲੇ, ਵੱਖ-ਵੱਖ ਭੋਜਨ ਖਾਣ ਵਾਲੇ, ਵੱਖ ਵੱਖ ਨੈਣ ਨਕਸ਼ਾਂ ਵਾਲੇ ਇਕ ਥਾਂ ਇਕੱਠੇ ਬੈਠ ਕੇ ਰੋਟੀ ਖਾ ਕੇ ਇਕ ਬਣ ਜਾਂਦੇ ਸਨ। ਵੱਖ-ਵੱਖ ਪ੍ਰਾਂਤ ਦੇ ਕਲਾਕਾਰ ਇਕੱਠੇ ਬੈਠ ਕੇ ਰੋਟੀ ਖਾਂਦੇ ਆਪਣੇ ਆਪਣੇ ਪ੍ਰਾਂਤ ਦੀਆਂ ਵਿਸ਼ੇਸ਼ਤਾਈਆਂ ਦਸਦੇ ਸਨ। ਇਉਂ ਇਕ ਨਵੀਂ ਸਾਂਝ ਉਪਜ ਰਹੀ ਸੀ।

ਜਦ ਰਾਤ ਨੂੰ ਖੁਲ੍ਹੇ ਮੈਦਾਨ ਵਿਚ ਕੈਂਪਫਾਇਰ ਹੁੰਦੀ ਤਾਂ ਕਲਾਕਾਰ ਆਪਣੇ ਆਪਣੇ ਪ੍ਰਾਂਤ ਤੇ ਬੋਲੀਆਂ ਦੇ ਲੋਕ ਗੀਤ ਸੁਣਾਉਂਦੇ ਤੇ ਇਸ ਤਰ੍ਹਾਂ ਕਰਦੇ ਉਹ ਬਸੰਤਰ ਦੇ ਸੁਨਹਿਰੀ ਚਾਨਣ ਵਿਚ ਇਕੋ ਲਾਟ ਦੀਆਂ ਕਿਰਨਾਂ ਜਾਪਦੇ ਸਨ।

ਖੁਲ੍ਹੇ ਮੈਦਾਨ ਦੇ ਇਕ ਪਾਸੇ ਪ੍ਰੋਗਰਾਮਾਂ ਲਈ ਥੀਏਟਰ ਬਣਿਆ ਹੋਇਆ ਸੀ। ਰੰਗ-ਮੰਚ ਬਹੁਤ ਵਧੀਆ ਸੀ। ਇਸ ਉਤੇ ਹਰ ਭਾਂਤ ਦੀ ਝਾਕੀ ਸਿਰਜੀ ਜਾ ਸਕਦੀ ਸੀ। ਪਰ ਦਰਸ਼ਕਾਂ ਦੇ ਬੈਠਣ ਲਈ ਥਾਂ ਬਹੁਤ ਥੋੜ੍ਹੀ ਸੀ। ਦੂਜੇ ਪਾਸੇ ਮੈਸੂਰ ਦੇ ਸਥਾਨਕ ਕਾਲਜਾਂ ਦੇ ਵਿਦਿਆਰਥੀ ਦਸ ਹਜ਼ਾਰ ਤੋਂ ਵੱਧ ਸਨ। ਮੈਸੂਰ ਦੇ ਵਿਸ਼ਵ ਵਿਦਿਆਲਾ ਦੇ ਉਪ-ਕੁਲਪਤੀ ਨੇ ਸਥਾਨਕ ਵਿਦਿਆਰਥੀਆਂ ਉਤੇ ਪਾਬੰਦੀ ਲਾਈ ਹੋਈ ਸੀ ਕਿ ਉਹ ਥੋੜ੍ਹੇ-ਥੋੜ੍ਹੇ ਕਰਕੇ ਹੀ ਪ੍ਰੋਗਰਾਮ ਵੇਖ ਸਕਦੇ ਹਨ। ਸਥਾਨਕ ਵਿਦਿਆਰਥੀ ਇਸ ਫੈਸਲੇ ਉਤੇ ਬਹੁਤ ਨਿਰਾਸ਼ ਸਨ।

ਅਸੀਂ ਸਾਰੇ ਇੰਚਾਰਜਾਂ ਨੇ ਰਲ ਕੇ ਉਪ-ਕੁਲਪਤੀ ਨੂੰ ਕਿਹਾ ਕਿ ਤੁਸੀਂ ਐਸ ਵੇਲੇ ਜਿਵੇਂ ਵੀ ਹੁੰਦਾ ਹੈ, ਸਥਾਨਕ ਵਿਦਿਆਰਥੀਆਂ ਨਾਲ ਸਮਝੌਤਾ ਕਰ ਲਉਂ, ਨਹੀਂ ਤਾਂ ਉਹ ਖਰਾਬ ਕਰਨਗੇ। ਮੇਲੇ ਵਿਚ ਵਿਘਨ ਪੈਣ ਨਾਲ ਆਪਾਂ ਸਾਰਿਆਂ ਦੀ ਹੇਠੀ ਹੀ ਨਹੀਂ ਹੋਵੇਗੀ ਸਗੋਂ ਤੁਹਾਡੇ ਸ਼ਹਿਰ ਨੂੰ ਵੀ ਡਾਹ ਲਗੇਗੀ। ਬਾਰਾਂ ਸੌ ਵਿਦਿਆਰਥੀ ਇਹ ਸੁੰਦਰ ਸ਼ਹਿਰ ਨਹੀਂ ਵੇਖ ਸਕਣਗੇ। ਸ਼ਹਿਰੋਂ ਸੁਗਾਤਾਂ ਨਹੀਂ ਖਰੀਦ ਸਕਣਗੇ। ਸ਼ਹਿਰ ਦੇ ਵਪਾਰ ਨੂੰ ਵੀ ਨੁਕਸਾਨ ਪੁਜੇਗਾ ਤੇ ਸ਼ਹਿਰ ਦੀ ਸ਼ੋਭਾ ਵੀ ਨਹੀਂ ਫ਼ੈਲ ਸਕੇਗੀ। ਬਾਹਰੋਂ ਆਏ ਵਿਦਿਆਰਥੀ ਇਥੇ ਦੀਆਂ ਬਣੀਆਂ ਸੰਦਲ ਦੀਆਂ ਚੀਜ਼ਾਂ, ਰੇਸ਼ਮੀ ਕਪੜਾ, ਅਗਰ ਬਤੀਆਂ ਆਦਿ ਸੁਗਾਤਾਂ ਨਹੀਂ ਲੈ ਜਾ ਸਕਣਗੇ। ਪਰ ਉਪ-ਕੁਲਪਤੀ ਨੇ ਸਾਡੀ ਬਨੇਤੀ ਕਬੂਲ ਨਾ ਕੀਤੀ।

ਅੰਤਰ-ਵਿਸ਼ਵ-ਵਿਦਿਆਲਾ ਮੇਲਾ ਹੋਣ ਕਰਕੇ ਹਰ ਟੀਮ ਜਾਨ ਮਾਰ ਕੇ ਰੀਹਸਲਾਂ ਕਰ ਰਹੀ ਸੀ। ਸਭ ਟੀਮਾਂ ਇਕ ਦੂਜੀ ਤੋਂ ਲੁਕ ਕੇ ਤਿਆਰੀ ਕਰ ਰਹੀਆਂ ਸਨ। ਮੇਰੀ ਭੰਗੜੇ ਦੀ ਟੀਮ ਵੀ ਆਪਣੇ ਜੌਹਰ ਵਿਖਾਉਣ ਲਈ ਬਹੁਤ ਮਿਹਨਤ ਕਰ ਰਹੀ ਸੀ।

ਸਾਗਰ ਵਿਸ਼ਵ-ਵਿਦਿਆਲੇ ਦੀ ਨਾਚ ਟੋਲੀ ਦਾ ਨਾਚ ਵੀ ਬਹੁਤ ਵਧੀਆ ਸੀ ਤੇ ਉਨ੍ਹਾਂ ਦਾ ਨਾਟਕ ਵੀ ਬੜੇ ਉੱਚੇ ਮਿਆਰ ਦਾ ਸੀ। ਇਸ ਲਈ ਸਭ ਵਿਸ਼ਵ-ਵਿਦਿਆਲਿਆਂ ਦੇ ਅਭਿਨੇਤਾ ਤੇ ਨਾਚ ਕਲਾਕਾਰ ਸਾਗਰ ਦੇ ਕਲਾਕਾਰਾਂ ਤੇ ਅਭਿਨੇਤਾਵਾਂ ਤੋਂ ਡਰ ਰਹੇ ਸਨ।

ਕਈ ਘਟੀਆ ਕਲਾਕਾਰ, ਜਿਹੜੇ ਚੰਗੀ ਪੇਸ਼ਕਾਰੀ ਦੀ ਥਾਂ ਕੇਵਲ ਜਿੱਤ ਨੂੰ ਹੀ ਪਹਿਲ ਦੇ ਰਹੇ ਸਨ, ਬਹੁਤ ਗਲਤ ਸੋਚ ਰਹੇ ਸਨ। ਜੇ ਸਾਗਰ ਨ੍ਰਿਤਕਾਰ ਜਾਂ ਅਭਿਨੇਤਾ ਬੀਮਾਰ ਹੋ ਜਾਵੇ ਤਾਂ ਸਾਡਾ ਦਾਅ ਲੱਗ ਸਕਦਾ ਹੈ। ਉਂਜ ਸਾਡਾ ਦਾਅ ਲੱਗਣਾ ਬਹੁਤ ਕਠਨ ਹੈ। ਬਾਕੀ ਨੂੰ ਤਾਂ ਅਸੀਂ ਟਿਚ ਸਮਝਦੇ ਹਾਂ। ਪੰਜਾਬ ਦੇ ਭੰਗੜੇ ਨੂੰ ਤਾਂ ਅਸੀਂ ਰੱਦ ਕਰਾ ਦੇਣਾ ਹੈ ਕਿਉਂਕਿ ਉਹ ਟੋਲੀ ਨਾਚ ਹੀ ਨਹੀਂ ਹੈ। ਟੋਲੀ ਨਾਚ ਦੀ ਪਹਿਲੀ ਸ਼ਰਤ ਹੈ ਕਿ ਰਲਵੇਂ ਕਲਾਕਾਰ ਹੋਣ—ਭਾਵ ਅੱਧੇ ਮੁੰਡੇ ਹੋਣ ਤੇ ਅੱਧੀਆਂ ਕੁੜੀਆਂ। ਪੰਜਾਬ ਦੇ ਭੰਗੜੇ ਵਿਚ ਨਿਰੇ ਮੁੰਡੇ ਹਨ। ਇਹ ਮਰਦ-ਲੋਕ ਨਾਚ ਹੈ, ਟੋਲੀ ਨਾਚ ਨਹੀਂ ਹੈ। ਸੋ ਸਾਡਾ ਮੁਕਾਬਲਾ ਕੇਵਲ ਸਾਗਰ ਦੀ ਟੀਮ ਨਾਲ ਹੈ। ਜੇ ਕਿਤੇ ਸਾਗਰ ਵਾਲਿਆਂ ਦਾ ਕੋਈ ਕਲਾਕਾਰ ਬੀਮਾਰ ਹੋ ਜਾਵੇ ਤਾਂ ਅਸੀਂ ਜਿੱਤੇ ਪਏ ਹਾਂ। 'ਕੱਲ੍ਹ ਉਨ੍ਹਾਂ ਦਾ ਇਕ ਕਲਾਕਾਰ ਐਨਾਸੀਨ ਦੀ ਗੋਲੀ ਖਰੀਦ ਰਿਹਾ ਸੀ। ਅੱਜ ਉਸ ਨੂੰ ਜ਼ਰੂਰ ਬੁਖਾਰ ਚੜ੍ਹੇਗਾ।'

ਇਉਂ ਆਪਣੀ ਜਿੱਤ ਲਈ ਕਈ ਸਾਗਰ ਦੇ ਕਲਾਕਾਰਾਂ ਦਾ ਬੁਰਾ ਤਕ ਰਹੇ ਸਨ।

ਉਪ-ਕੁਲਪਤੀ ਨੇ ਸਥਾਨਕ ਵਿਦਿਆਰਥੀਆਂ ਨਾਲ ਕੋਈ ਵੀ ਸਮਝੌਤਾ ਨਾ ਕੀਤਾ। ਉਹ ਕਈ ਢੰਗਾਂ ਨਾਲ ਮੇਲੇ ਵਿਚ ਵਿਘਨ ਪਾਉਣ ਲੱਗ ਪਏ। ਉਨ੍ਹਾਂ ਨੇ ਬਾਹਰੋਂ ਪੱਥਰ, ਰੋੜੇ ਤੇ ਟੁੱਟੀਆਂ ਬੋਤਲਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ।

ਜਦ ਪੱਥਰਾਂ ਨਾਲ ਕੁਝ ਨਾ ਬਣਿਆ ਤਾਂ ਉਨਾਂ ਨੇ ਅਗਨਬਾਣ ਚਲਾਉਣੇ ਆਰੰਭ ਕਰ ਦਿੱਤੇ। ਤੀਰ ਖੁਲ੍ਹੇ ਮੈਦਾਨ ਵਿਚ ਡਿੱਗ ਰਹੇ ਸਨ। ਅਗਨਬਾਣ ਵੇਖ ਕੇ ਸਭ ਘਬਰਾ ਗਏ ਫੇਰ ਉਨ੍ਹਾਂ ਨੇ ਇਕ ਬਾਣ ਐਸਾ ਚਲਾਇਆ ਜਿਹੜਾ ਸਾਗਰ ਵਿਸ਼ਵ ਵਿਦਿਆਲੇ ਦੀ ਝੌਂਪੜੀ ਦੇ ਉਤਲੇ ਸਿਰੇ ਵਿਚ ਲੱਗਾ। ਸਾਗਰ ਵਿਸ਼ਵ-ਵਿਦਿਆਲੇ ਦੇ ਸਾਰੇ ਕਲਾਕਾਰ ਅੰਦਰ ਸਨ ਉਹ ਆਪਣੇ ਪ੍ਰੋਗਰਾਮ ਲਈ ਤਿਆਰ ਹੋ ਰਹੇ ਸਨ। ਝੌਂਪੜੀ ਨੂੰ ਅੱਗ ਲੱਗ ਗਈ।

'ਝੌਂਪੜੀ ਨੂੰ ਅੱਗ ਲੱਗ ਗਈ, ਸਾਗਰ ਦੀ ਝੌਂਪੜੀ ਨੂੰ ਅੱਗ ਲੱਗ ਗਈ', ਰੌਲਾ ਪੈ ਗਿਆ। ਮੁੰਡੇ ਆਪਣੀਆਂ ਝੌਂਪੜੀਆਂ ਤੋਂ ਬਾਹਰ ਨਿਕਲ ਆਏ। ਕਈ ਤਾਂ ਡਰ ਗਏ ਉਨ੍ਹਾਂ ਨੂੰ ਬਚਾਉਣ ਬਾਰੇ ਤੇ ਅੱਗ ਬੁਝਾਉਣ ਬਾਰੇ ਸੋਚਣ ਲੱਗ ਪਏ ਪਰ ਕਈ ਖੁਸ਼ ਸਨ।

ਰੌਲਾ ਸੁਣ ਕੇ ਮੈਂ ਬਾਹਰ ਨਿਕਲਿਆ ਨਾਲ ਹੀ ਮੇਰੀ ਟੀਮ ਦਾ ਕਪਤਾਨ ਆ ਗਿਆ। ਝੌਂਪੜੀ ਦਾ ਉਪਰਲਾ ਸਿਰਾ ਜਲ ਉੱਠਿਆ ਸੀ। ਅੱਗ ਫੈਲਦੀ ਜਾ ਰਹੀ ਸੀ। ਕੋਈ ਵੀ ਇਸ ਅੱਗ ਨੂੰ ਬੁਝਾਉਣ ਦੀ ਹਿੰਮਤ ਨਹੀਂ ਸੀ ਕਰ ਰਿਹਾ।




ਮੇਰੇ ਰੋਕਦੇ-ਰੋਕਦੇ 'ਤੂੰ' ਨਾ ਜਾਹ, ਅੱਗ ਫੈਲ ਗਈ ਹੈ, ਤੂੰ ਵੀ ਨਾਲ ਹੀ ਝੁਲਸਿਆ ਜਾਵੇਗਾ', ਕਪਤਾਨ ਇਹ ਕਹਿੰਦਾ ਹੋਇਆ, "ਮੈਂ ਆਪਣੇ ਸਾਥੀਆਂ ਨੂੰ ਸੜਦਿਆਂ ਨਹੀਂ ਵੇਖ ਸਕਦਾ। ਜੇ ਮੈਂ ਕਿਸੇ ਸਾਥੀ ਨੂੰ ਬਚਾ ਨਹੀਂ ਸਕਦਾ ਤਾਂ ਲਾਹਨਤ ਹੈ ਮੇਰੀ ਕਲਾ ਦੇ ਤੇ ਮੇਰੀ ਜੁਆਨੀ ਦੇ" ਉਹ ਝੌਂਪੜੀ ਉਤੇ ਚੜ੍ਹਨ ਲੱਗਾ।

ਲਾਂਬੂ ਤੇਜ਼ ਹੁੰਦੇ ਜਾ ਰਹੇ ਸਨ। ਉਹ ਜਿਸ ਬਾਂਸ ਉਤੇ ਪੈਰ ਰੱਖਦਾ ਸੀ। ਉਹ ਟੁੱਟ ਜਾਂਦਾ ਸੀ। ਜਿਸ ਬਾਂਸ ਨੂੰ ਹੱਥ ਪਾਉਂਦਾ ਸੀ ਅੱਧ-ਜਲਿਆ ਹੋਣ ਕਰਕੇ ਉਹ ਵੀ ਟੁੱਟ ਜਾਂਦਾ ਸੀ, ਉਤੇ ਚੜ੍ਹਿਆ ਨਹੀਂ ਸੀ ਜਾ ਰਿਹਾ। ਸਾਗਰ ਦੇ ਵਿਦਿਆਰਥੀ ਤਾਂ ਹੀ ਬਚਾਏ ਜਾ ਸਕਦੇ ਸਨ ਜੇ ਉਹ ਝੌਂਪੜੀ ਉੱਤੇ ਚੜ੍ਹ ਕੇ ਝੌਂਪੜੀ ਨੂੰ ਤੋੜ ਕੇ ਅੱਧੀ ਇਕ ਪਾਸੇ ਤੇ ਅੱਧੀ ਇਕ ਪਾਸੇ ਸੁੱਟ ਦੇਵੇ।

ਉਸ ਕੋਲੋਂ ਉਪਰ ਚੜ੍ਹਿਆ ਨਹੀ ਸੀ ਜਾ ਰਿਹਾ। ਉਧਰ ਅੱਗ ਦੀਆਂ ਲਾਟਾਂ ਤੇਜ਼ ਹੁੰਦੀਆਂ ਜਾ ਰਹੀਆਂ ਸਨ। ਉਹ ਬਹੁਤ ਬੁਰੀ ਤਰ੍ਹਾਂ ਅੱਗ ਵਿਚ ਘਿਰਿਆ ਹੋਇਆ ਸੀ।

ਬਾਹਰ ਖੜ੍ਹੇ ਕਈ ਵਿਦਿਆਰਥੀ ਇਉਂ ਗੱਲਾਂ ਕਰ ਰਹੇ ਸਨ।

'ਇਹ ਮੂਰਖ ਆਪਣੀ ਜਾਨ ਗੁਆ ਬੈਠੇਗਾ।'

'ਸਾਗਰ ਵੀ ਗਿਆ ਤੇ ਪੰਜਾਬ ਵੀ ਗਿਆ। ਉਸ ਬਿਨਾਂ ਪੰਜਾਬ ਦਾ ਭੰਗੜਾ ਤਾਂ ਕੁਝ ਵੀ ਨਹੀਂ। ਹੁਣ ਆਪਾਂ ਦੀ ਜਿੱਤ ਪੱਕੀ ਸਮਝੋ।'

'ਪੰਜਾਬੀ ਕਿੰਨਾ ਬਹਾਦਰ ਏ, ਕਿਵੇਂ ਅੱਗ ਨਾਲ ਘੋਲ ਕਰ ਰਿਹਾ ਹੈ। ਕਿਵੇਂ ਜਾਨ ਤੇ ਖੇਡ ਰਿਹਾ ਹੈ।'

ਅੱਗ ਅੱਗੇ ਕੀ ਜ਼ੋਰ ਚਲਦਾ ਏ ਆਦਮੀ ਦਾ।

ਅਸੀਂ ਉਸ ਨੂੰ ਬੜੀਆਂ ਆਵਾਜ਼ਾਂ ਮਾਰੀਆਂ ਪਰ ਉਹ ਉਪਰ ਚੜ੍ਹਨ ਦਾ ਯਤਨ ਕਰਦਾ ਰਿਹਾ—ਭਾਵੇਂ ਅੱਗ ਦੀਆਂ ਲਾਟਾਂ ਨੇ ਘੇਰਿਆ ਹੋਇਆ ਸੀ।

ਅੰਤ ਉਹ ਬੜੀ ਦਲੇਰੀ ਨਾਲ ਉੱਪਰ ਚੜ੍ਹ ਗਿਆ। ਲਾਟਾਂ ਹੋਰ ਤੇਜ਼ ਹੋ ਗਈਆਂ। ਉਹ ਕਿੰਨਾ ਚਿਰ ਉਤੇ ਝੌਂਪੜੀ ਨੂੰ ਤੋੜਨ ਦਾ ਯਤਨ ਕਰ੍ਦਾ ਰਿਹਾ ਪਰ ਉਹ ਟੁੱਟਣ ਵਿਚ ਨਹੀਂ ਸੀ ਆ ਰਹੀ। ਅੰਤ ਉਸ ਨੇ ਝੌਂਪੜੀ ਉਤੋਂ ਤੋੜ ਕੇ ਅੱਧੀ ਇਕ ਪਾਸੇ ਸੁੱਟ ਦਿੱਤੀ ਤੇ ਅੱਧੀ ਇਕ ਪਾਸੇ, ਤੇ ਝੱਟ ਥੱਲੇ ਛਾਲ ਮਾਰ ਦਿੱਤੀ। ਉਸ ਦੀ ਕਮੀਜ਼ ਨੂੰ ਅੱਗ ਲੱਗ ਗਈ ਸੀ। ਕਮੀਜ਼ ਦੀ ਅੱਗ ਹੱਥਾਂ ਨਾਲ ਬੁੱਝਾ ਕੇ ਝੱਟ ਪੱਟ ਸਾਗਰ ਦੇ ਵਿਦਿਆਰਥੀਆਂ ਨੂੰ ਬਾਹਰ ਕੱਢਣ ਲੱਗ ਪਿਆ। ਇਉਂ ਉਸ ਨੇ ਸਭ ਵਿਦਿਆਰਥੀ ਬਾਹਰ ਲੈ ਆਂਦੇ ਤੇ ਸਭ ਨੂੰ ਬਚਾ ਲਿਆ। ਵਿਦਿਆਰਥੀ ਉਸ ਦੀ ਦਲੇਰੀ ਤੋਂ ਬਲਿਹਾਰੇ ਜਾ ਰਹੇ ਸਨ।

ਇਉਂ ਸਾਗਰ ਵਾਲਿਆਂ ਨੂੰ ਬਚਾ ਕੇ ਉਹ ਨਿਢਾਲ ਹੋ ਕੇ ਡਿੱਗ ਪਿਆ। ਅਸੀਂ ਝੱਟ ਪੱਟ ਉਸਨੂੰ ਚੁੱਕ ਕੇ ਆਪਣੀ ਝੌਂਪੜੀ ਵਿਚ ਲੈ ਆਏ। ਉਸ ਦੇ ਅੱਧ ਸੜੇ ਕਪੜੇ ਲਾਹੇ। ਉਹ ਘਬਰਾ ਰਿਹਾ ਸੀ ਕਿਉਂਕਿ ਉਸ ਨੂੰ ਸੇਕ ਬਹੁਤ ਲੱਗ ਚੁੱਕਾ ਸੀ।

ਅਸੀਂ ਉਸ ਨੂੰ ਸ਼ਰਬਤ ਪਿਲਾਇਆ। ਉਸ ਦੀਆਂ ਲੱਤਾਂ ਘੁੱਟੀਆਂ। ਉਹ ਸਰੀਰਕ ਤੇ ਮਾਨਸਿਕ ਤੌਰ ਤੇ ਬਹੁਤ ਤਕੜਾ ਸੀ ਇਸ ਕਰਕੇ ਬਹੁਤ ਛੇਤੀ ਠੀਕ ਹੋ ਗਿਆ।

ਬਹੁਤ ਸਾਰੇ ਵਿਸ਼ਵ-ਵਿਦਿਆਲਿਆਂ ਦੇ ਵਿਦਿਆਰਥੀ ਸਾਡੀ ਝੌਂਪੜੀ ਵਿਚ ਆ ਗਏ ਸਨ।

ਇਹ ਕਹਿਣ ਲੱਗਾ, "ਤੂੰ ਕਿਉਂ ਆਪਣੇ ਆਪ ਨੂੰ ਮੌਤ ਦੇ ਮੂੰਹ ਵਿਚ ਦਿੱਤਾ।" ਦੂਜਾ ਬੋਲਿਆ, "ਜਾਨ ਨਾਲ ਹੀ ਜਹਾਨ ਹੁੰਦਾ ਏ, ਤੂੰ ਆਪਣੀ ਜਾਨ ਭੰਗ ਦੇ ਭਾੜੇ ਗੁਆਉਣ ਲੱਗਾ ਸੈਂ"

ਤੀਜਾ ਬੋਲਿਆ, "ਜੁਆਨੀ ਦੀ ਸ਼ੇਖੀ ਵਿਚ ਇਉਂ ਅੱਗ ਵਿਚ ਛਾਲ ਨਹੀਂ ਮਾਰੀਦੀ, ਸੁਣਿਆ ਜੇ ਝੌਂਪੜੀ ਨਾ ਟੁੱਟਦੀ ਫੇਰ?"

ਉਹ ਸਭ ਦੀਆਂ ਗੱਲਾਂ ਤੇ ਟਿੱਪਣੀਆਂ ਸੁਣ ਕੇ ਮੁਸਕਰਾਇਆ, "ਭਾਇਓ, ਮੈਂ ਮਹਿਸੂਸ ਕੀਤਾ ਸੀ ਕਿ ਸਾਗਰ ਵਿਸ਼ਵ-ਵਿਦਿਆਲੇ ਦੇ ਵਿਦਿਆਰਥੀ ਨਹੀਂ, ਮੈਂ ਸੜ ਰਿਹਾ ਹਾ। ਮੈਂ ਤਾਂ ਕੇਵਲ ਆਪਣੇ ਆਪ ਨੂੰ ਬਚਾਇਆ ਏ। ਕੀ ਆਪਣੇ ਆਪ ਨੂੰ ਬਚਾਉਣਾ ਮਨ੍ਹਾ ਹੈ?"

ਇਹ ਸੁਣ ਕੇ ਸਾਰੇ ਨਸ਼ਿਆ ਗਏ ਤੇ ਕਹਿਣ ਲੱਗੇ "ਕਾਸ਼! ਅਸੀਂ ਵੀ ਲੋਕਾਂ ਦਾ ਦੁੱਖ ਆਪਣਾ ਬਣਾ ਸਕੀਏ।"



# ਨਵਾਂ ਚਾਨਣ

ਮੇਰੇ ਪਿੰਡ ਨੰਗਲ ਸ਼ਾਮਾਂ ਦੇ ਲਹਿੰਦੇ ਪਾਸੇ ਦੇ ਮੁਸਲਮਾਨਾਂ ਦੇ ਪਿੰਡ ਲਾਲੇਵਾਲੀ ਤੇ ਲੱਧੇਵਾਲੀ ਹਨ। ਇਹ ਦੋ ਭਰਾਵਾਂ ਲਾਲੇ ਤੇ ਲੱਧੇ ਦੇ ਵਸਾਏ ਹੋਏ ਹਨ। ਇਹ ਜੁੜਵੇਂ ਪਿੰਡ ਹਨ, ਵਿਚਕਾਰ ਕੇਵਲ ਇਕ ਢਾਬ ਹੈ। ਇਹ ਘਟਨਾ 1935 ਮਈ ਦੀ ਹੈ। ਇਸ ਪਿੰਡ ਅਰਾਈਂ ਵਸਦੇ ਸਨ। ਇਹ ਬਹੁਤ ਮਿਹਨਤੀ ਸਨ। ਇਹ ਸਟਰਾਬਰੀ ਦੇ ਖਾਸ ਭਾਂਤ ਦੇ ਫਲ ਦੀ ਕਾਸ਼ਤ ਕਰਦੇ ਸਨ। ਇਹ ਸਿਵਾਏ ਇਨ੍ਹਾਂ ਦੋਹਾਂ ਪਿੰਡਾਂ ਦੇ ਹੋਰ ਕਿਤੇ ਪੈਦਾ ਨਹੀ ਸੀ ਹੁੰਦੀ। ਇਹ ਬਹੁਤ ਸਕਤੀਸ਼ਾਲੀ ਫਲ ਹੁੰਦਾ ਹੈ ਕਿਉਂਕਿ ਇਸ ਵਿਚ ਲੋਹੇ ਦੇ ਫਾਸਫੋਰਸ ਦੇ ਯੋਗਿਕ ਹੁੰਦੇ ਹਨ। ਇਹ ਕਣਕ ਨਾਲ ਹੀ ਬੀਜਿਆ ਜਾਂਦਾ ਹੈ ਤੇ ਕਣਕ ਨਾਲ ਹੀ ਪੱਕਦਾ ਹੈ। ਇਹ ਸਟਰਾਬਰੀ ਧਰਤੀ ਵਿਚੋਂ ਐਨੀ ਸ਼ਕਤੀ ਖਿਚ ਲੈਂਦਾ ਹੈ ਕਿ ਜਿਸ ਖੇਤ ਵਿਚ ਇਹ ਬੀਜਿਆਂ ਜਾਦਾ ਹੈ। ਉਸ ਖੇਤ ਵਿਚ ਅਗਲੇ ਸਾਲ ਬਿਨਾਂ ਬਹੁਤ ਸਾਰਾ ਰੇਹ ਪਾਇਆਂ ਸਾਧਾਰਣ ਪੱਠੇ ਵੀ ਨਹੀਂ ਸਨ ਹੋ ਸਕਦੇ। ਉਦੋਂ ਜਦ ਕਣਕ ਦਾ ਭਾਅ ਪੌਣੇ ਦੋ ਰੁਪਏ ਮਣ ਸੀ। ਸਟਰਾਬਰੀ ਪੰਜ ਰੁਪਏ ਸੇਰ ਮਿਲਿਆ ਕਰਦੀ ਸੀ, ਇਸ ਲਈ ਭਾਵੇਂ ਇਥੇ ਦੇ ਅਰਾਈਆਂ ਦੀ ਕੇਵਲ ਚਾਰ ਚਾਰ ਕਨਾਲ ਜ਼ਮੀਨ ਸੀ ਪਰ ਸਟਰਾਬਰੀ ਦੀ ਕਾਸ਼ਤ ਕਰਨ ਕਾਰਨ ਉਹ ਬਹੁਤ ਅਮੀਰ ਸਨ। ਕਈਆਂ ਦੇ ਮੁੰਡੇ ਵਲਾਇਤ ਉੱਚੀ ਵਿਦਿਆ ਵੀ ਪ੍ਰਾਪਤ ਕਰ ਆਏ ਸਨ।

ਅੰਗ੍ਰੇਜ਼ ਸਟਰਾਬਰੀ ਦੇ ਬਹੁਤ ਸ਼ੌਕੀਨ ਸਨ। ਅੰਗ੍ਰੇਜ਼ਾਂ ਦਾ ਰਾਜ ਸੀ। ਉਦੋਂ ਫਰੰਟੀਅਰ ਮੇਲ ਜਲੰਧਰ ਛਾਉਣੀ ਸਟੇਸ਼ਨ ਤੋਂ ਕੋਈ ਸਾਢੇ ਬਾਰਾਂ ਵਜੇ ਲੰਘਿਆ ਕਰਦੀ ਸੀ। ਇਹ ਪਿੰਡ ਜਲੰਧਰ ਛਾਉਣੀ ਤੋ ਅੱਧ ਕੁ ਮੀਲ ਤੇ ਹੈ। ਅੰਗ੍ਰੇਜਾਂ ਦੀ ਖਾਤਰ ਫਰੰਟੀਅਰ ਮੇਲ ਜਲੰਧਰ ਛਾਉਣੀ ਦੇ ਸਟੇਸ਼ਨ ਉਤੇ ਇਕ ਘੰਟਾ ਖੜ੍ਹੀ ਹੋਇਆ ਕਰਦੀ ਸੀ ਤਾਂ ਜੋ ਅੰਗ੍ਰੇਜ਼ ਸਟਰਾਬਰੀ ਖਰੀਦ ਲੈਣ। ਬੇਸ਼ਕ ਗੱਡੀ ਤੋਂ ਉੱਤਰ ਕੇ ਲਾਲੇ ਲਧੇ ਵਾਲੀ ਜਾ ਕੇ ਆਪ ਖੇਤਾਂ ਵਿਚੋਂ ਲੈ ਆਉਣ।

ਅੰਗ੍ਰੇਜ਼ ਇਹ ਫਲ ਤੋਹਫ਼ੇ ਵਜੋਂ ਵਲਾਇਤ ਵੀ ਭੇਜਿਆ ਕਰਦੇ ਸਨ। ਸਟਰਾਬਰੀ ਦਾ ਬੂਟਾ ਵਧ ਤੋਂ ਵਧ ਇਕ ਫੁੱਟ ਉੱਚਾ ਹੁੰਦਾ ਹੈ। ਇਸ ਦਾ ਫਲ ਤੂੰ ਵਰਗਾ ਪੋਲਾ ਹੁੰਦਾ ਹੈ। ਇਸ ਦੀ ਮਹਿਕ ਬਹੁਤ ਹੁੰਦੀ ਹੈ। ਇਸ ਵਿਚ ਫਾਸਫੋਰਸ ਹੋਣ ਕਾਰਨ ਇਹ ਮਲਾਈ ਨਾਲ 'ਖਾਧਾ' ਜਾਂਦਾ ਹੈ।

ਇਕ ਦਿਨ ਇਕ ਕਾਰ ਵਿਚ ਅੰਗ੍ਰੇਜ਼ ਸਟਰਾਬਰੀ ਲੈਣ ਖੇਤਾਂ ਵਿਚ ਹੀ ਆ ਗਿਆ। ਕਾਰ ਵਿਚ ਉਸ ਦੀ ਮੇਮ ਤੇ ਬੱਚਾ ਸੀ। ਅਰਾਈਂ ਰਹੀਮ ਨੇ ਚਾਦਰ ਵਿਛਾ ਕੇ ਉਤੇ ਸਟਰਾਬਰੀ ਤੋੜ ਕੇ ਰੱਖੀ ਹੋਈ ਸੀ। ਕੋਲ ਬਾਂਸ ਦੀਆਂ ਬਣੀਆਂ ਵਧੀਆਂ ਪਟਾਰੀਆਂ ਪਈਆਂ ਸਨ। ਇਹ ਅੰਗ੍ਰੇਜ਼

ਬਹੁਤ ਚਿਰਾਂ ਦਾ ਪੰਜਾਬ ਵਿਚ ਰਹਿ ਰਿਹਾ ਸੀ ਤੇ ਬਹੁਤ ਠੇਠ ਪੰਜਾਬੀ ਬੋਲ ਲੈਂਦਾ ਸੀ ਪਰ ਉਹ ਅਭਿਮਾਨੀ ਸੀ।

ਚਾਦਰ ਉਤੇ ਪਈ ਸਟਰਾਬ਼ਰੀ ਵੇਖ ਕੇ ਮੂੰਹ ਵੱਟਿਆ ਤੇ ਕਿਹਾ, "ਬਸ ਇਹੋ ਹੀ ਏ। ਇਹ ਤਾਂ ਬਹੁਤ ਛੋਟੀ ਛੋਟੀ ਏ।"

'ਤੁਹਾਡੇ ਜੇ ਇਹ ਪਸੰਦ ਨਹੀਂ ਤਾਂ ਮੈਂ ਹੋਰ ਮੋਟੀ ਮੋਟੀ ਤੋੜ ਦਿੰਦਾ ਹਾਂ।' ਅਰਾਈਂ ਨੇ ਬੜੀ ਹਲੀਮੀ ਨਾਲ ਕਿਹਾ।

'ਤੁਸੀਂ ਲੋਕ ਚੰਗੀ ਚੀਜ਼ ਲੁਕੋ ਕੇ ਰਖਦੇ ਹੋ ਤੇ ਮਾੜੀ ਸਾਡੇ ਵਰਗੇ ਗਾਹਕਾਂ ਨੂੰ ਦਿੰਦੇ ਹੋ।'

'ਨਹੀਂ ਸਰਕਾਰ ਤੁਹਾਡੇ ਵਰਗੇ ਗਾਹਕਾਂ ਨੂੰ ਨਰਾਜ਼ ਕਰਕੇ ਅਸੀਂ ਮਰਨਾ ਏ, ਇਹ ਕਹਿ ਕੇ ਰਹੀਮ ਅਰਾਈਂ ਮੋਟੇ-ਮੋਟੇ ਦਾਣੇ ਤੋੜਨ ਲੱਗ ਪਿਆ। ਅੰਗ੍ਰੇਜ਼ ਆਪ ਹੀ ਬੂਟਿਆਂ ਨੂੰ ਮਿੱਧਦਾ ਹੋਇਆ ਸਟਰਾਬਰੀ ਤੋੜਨ ਲੱਗਾ। ਅਰਾਈਂ ਨੇ ਹੱਥ ਜੋੜ ਕੇ ਕਿਹਾ, "ਸਰਕਾਰ ਬੂਟੇ ਨਾ ਮਿਧੋ ਤੁਸੀ ਜਿਹੜਾ ਦਾਨਾ ਕਹਿੰਦੇ ਹੋ ਮੈਂ ਤੋੜ ਦਿੰਦਾ ਹਾਂ।" ਅਰਾਈਂ ਨੇ ਬੜੇ ਤਰਲੇ ਕੀਤੇ ਪਰ ਉਹ ਨਾਲੇ ਬੋਲੀ ਗਿਆ ਤੇ ਨਾਲ ਬੂਟੇ ਮਿਧਦਾ ਗਿਆ ਤੇ ਮਨ ਮਰਜ਼ੀ ਦੇ ਦਾਣੇ ਤੋੜਦਾ ਗਿਆ। ਕਿਸਾਨ ਸਭ ਭਾਂਤ ਦਾਂ ਨੁਕਸਾਨ ਸਹਾਰ ਲੈਂਦਾਂ ਹੈ ਪਰ ਆਪਣੀ ਫਸਲ ਤਬ਼ਾਹ ਹੁੰਦੀ ਨਹੀਂ ਸਹਾਰ ਸਕਦਾ। ਉਹ ਕਈ ਗੰਨਿਆਂ ਦੇ ਰਸ ਤੋਂ ਬਣੀ ਗੁੜ ਦੀ ਭੇਲੀ ਤਾਂ ਹੱਸਦੇ ਹੱਥਿ ਦੇ ਦਿੰਦਾ ਹੈ, ਪਰ ਖੇਤ ਵਿਚੋਂ ਇਹ ਗੰਨਾ ਨਹੀਂ ਭੰਨਣ ਦਿੰਦਾ।

ਅਰਾਈਂ ਨੇ ਬੜੇ ਤਰਲੇ ਕੀਤੇ ਪਰ ਅੰਗ੍ਰੇਜ਼ ਆਪਣੀ ਆਕੜ ਵਿਚ ਤੇ ਰਾਜ ਦੇ ਨਸ਼ੇ ਵਿਚ ਖੇਤ ਚੋਂ ਬਾਹਰ ਨਾ ਆਇਆ। ਸਗੋਂ ਅਰਾਈਂ ਦੇ ਚਪੇੜ ਮਾਰ ਦਿੱਤੀ। ਅਰਾਈਂ ਰੋਹ ਵਿਚ ਆ ਗਿਆ। ਉਹ ਬਹੁਤ ਤਕੜਾ ਸੀ ਉਸ ਨੇ ਅੰਗ੍ਰੇਜ਼ ਨੂੰ ਬਾਹੋਂ ਫੜ ਕੇ ਖੇਤ ਵਿਚੋ ਬਾਹਰ ਧੂ ਲਿਆ ਤੇ ਜ਼ੋਰ ਦੀ ਧੱਕਾ ਦਿਤਾ। ਉਹ ਸੰਭਲ ਨਾ ਸਕਿਆ ਤੇ ਡਿੱਗ ਪਿਆ। ਮੇਮ ਕਾਰ ਵਿਚ ਬੈਠੀ ਘਬਰਾ ਗਈ ਤੇ ਬੱਚਾ ਰੋਣ ਲੱਗ ਪਿਆ। ਅਗ੍ਰੇਜ਼ ਗੁਸੇ ਨਾਲ ਭ਼ਰਿਆ ਬਾਹਰ ਖੜ੍ਹੀ ਕਾਰ ਵਿਚ ਬੈਠ ਗਿਆ।

ਅਰਾਈਂ ਪਟਾਰੀਆਂ ਵਿਚ ਸਟਰਾਬਰੀ ਪਾਉਣ ਲੱਗ ਪਿਆ। ਅੰਗ੍ਰੇਜ਼ ਛਾਉਣੀਓਂ ਤਿੰਨ ਸਿਪਾਹੀ ਲੈ ਆਇਆ। ਸਿਪਾਹੀਆਂ ਨੇ ਨਾ ਅੱਗਾ ਦੇਖਿਆ ਨਾ ਪਿੱਛਾ ਵੇਖਿਆ ਅੰਗ੍ਰੇਜ਼ ਦੇ ਹੁਕਮ ਨਾਲ ਅਰਾਈਂ ਨੂੰ ਮਾਰਨਾ ਆਰੰਭ ਕਰ ਦਿੱਤਾ। ਸਿਪਾਹੀਆਂ ਨੂੰ ਵੇਖਕੇ ਭਗਵਾਨ ਸਿੰਘ ਦੌੜਿਆ ਆਇਆ। ਉਸ ਨੇ ਸਿਪਾਹੀਆਂ ਨੂੰ ਰੋਕਣਾ ਚਾਹਿਆ ਪਰ ਉਹ ਨਾ ਰੁਕੇ। ਅੰਗ੍ਰੇਜ਼ ਖੜ੍ਹਾ ਵੇਖ ਰਿਹਾ ਸੀ।

ਭਗਵਾਨ ਸਿੰਘ ਨੇ ਕਿਹਾ, "ਹੌਲਦਾਰ ਸਾਹਿਬ! ਤੁਸੀਂ ਇਸ ਗ਼ਰੀਬ ਨੂੰ ਕਿਉਂ ਮਾਰ ਰਹੇ ਹੋ ?"

ਸਿਪਾਹੀ ਕੜਕਿਆ। ਇਸ ਨੇ ਸਾਹਿਬ ਦੀ ਬੇਇਜ਼ਤੀ ਕੀਤੀ ਹੈ। ਸਾਹਿਬ ਨੂੰ ਧੱਕਾ ਦਿੱਤਾ ਹੈ।

ਭਗਵਾਨ ਸਿੰਘ ਪਹਿਲ ਕਿਨ੍ਹੇ ਕੀਤੀ ਹੈ? ਪਹਿਲਾ ਚੁਪੇੜ ਕਿਸ ਨੇ ਮਾਰੀ ਹੈ? ਤੂੰ ਮੈ
ਜ਼ਿਮੀਂਦਾਰਾ ਦਾ ਮੁੰਡਾ ਜਾਪਦਾ ਏਂ। ਜ਼ਿਮੀਂਦਾਰ ਨਾ ਗਾਲ ਸਹਾਰਦਾ ਹੈ ਤੇ ਨਾ ਹੀ ਫਸਲ ਦ
ਬਰਬਾਦੀ। ਤੇਰੇ ਅੰਗ੍ਰੇਜ਼ ਨੇ ਇਸ ਦੇ ਕਈ ਫਲ ਨਾਲ ਲੱਦੇ ਹੋਏ ਬੂਟੇ ਮਧੋਲ ਦਿਤੇ ਹਨ। ਕਸੂ
ਵਾਰ ਕੌਣ ਏ? ਸਿਪਾਹੀ ਨੇ ਕੜਕ ਕਿਹਾ, "ਤੂੰ ਸੁਫਾਈਆਂ ਨਾ ਪੇਸ਼ ਕਰ ਤੂੰ ਇਕ ਪਾਸੇ
ਜਾਹ।"

ਭਗਵਾਨ ਸਿੰਘ ਬੜੇ ਰੋਬ ਨਾਲ ਬੋਲਿਆ, "ਬਾਬਾ ਇਕ ਪਾਸੇ ਹੋਣਾ ਨਹੀਂ ਜਾਣਦਾ, ਕਿ
ਗ਼ਰੀਬ ਉਤੇ ਵਧੀਕੀ ਹੁੰਦੀ ਨਹੀਂ ਸਹਾਰਦਾ, ਬੇਸ਼ਕ ਮੈਨੂੰ ਮਾਰ ਸੁਟੋ। ਫੜ ਕੇ ਕਾਲ ਕੋਠੜੀ ਵਿ
ਸੁਟ ਦਿਓ। ਮੈਂ ਵੀਰ ਨੂੰ ਅਜਾ ਨਹੀਂ ਲੱਗਣ ਦਿਆਂਗਾ। ਠੀਕ ਆ ਅੰਗ੍ਰੇਜ਼ ਸਾਡੇ ਤੇ ਰਾਜ ਕਰਦ
ਹੈ, ਪਰ ਇਸ ਦਾ ਇਹ ਭਾਵ ਨਹੀਂ ਕਿ ਸਾਡੀਆਂ ਫਸਲਾਂ ਬਰਬਾਦ ਕਰੇ ਤੇ ਕਿਸਾਨਾਂ ਦ
ਬੇਇਜ਼ਤੀ ਕਰੇ।"



'ਇਹ ਤੇਰਾ ਭਰਾ ਕਿਵੇਂ ਹੋਇਆ ਇਹ ਮੁਸਲਮਾਨ ਏ ਤੇ ਤੂੰ ਸਿੱਖ ਜਾਪਦਾ ਏ।' ਸਿਪਾਹੀ
ਕੜਕਿਆ।

'ਇਹ ਮੇਰਾ ਭਰਾ ਏ। ਮੇਰੀ ਧਰਤੀ ਦਾ ਜਾਇਆ ਏ। ਤੁਸੀਂ ਵੀ ਮੇਰੇ ਭਰਾ ਹੋ ਭਾਵੇਂ ਤੁਸੀ
ਇਹ ਸਾਂਝ ਪਛਾਨਣ ਤੋਂ ਇਨਕਾਰੀ ਹੋ। ਪਰ ਮੈਂ ਇਹ ਸਾਂਝ ਟੁੱਟਦੀ ਬਰਦਾਸ਼ਤ ਨਹੀਂ ਕਰ ਸਕਦਾ
ਇਹ ਸਾਂਝ ਗੁਆ ਕੇ ਹੀ ਅਸੀਂ ਦੁੱਖੀ ਹੋ ਰਹੇ ਹਾਂ ਤੇ ਗੁਲਾਮਾਂ ਦਾ ਜੀਵਨ ਜੀਓ ਰਹੇ ਹਾਂ।'
ਭਗਵਾਨ ਸਿੰਘ ਨੇ ਬੜੇ ਵਿਸਥਾਰ ਨਾਲ ਕਿਹਾ।

ਸਿਪਾਹੀਆਂ ਦੇ ਪੱਲੇ ਭਗਵਾਨ ਸਿੰਘ ਦੀ ਦਲੀਲ ਨਾ ਪਈ। ਉਹ ਆਪਣੀ ਕਾਰਵਾਈ ਕਰਨ ਲਈ ਬਜ਼ਿਦ ਸਨ। ਸਿਪਾਹੀਆਂ ਨੇ ਭਗਵਾਨ ਸਿੰਘ ਨੂੰ ਇਕ ਪਾਸੇ ਕਰਕੇ ਅਰਾਈਂ ਨੂੰ ਫੜਨਾ ਚਾਹਿਆ ਪਰ ਭਗਵਾਨ ਸਿੰਘ ਨੂੰ ਇਕ ਪਾਸੇ ਕਰ ਨ ਸਕੇ ਕਿਉਂਕਿ ਉਹ ਬਹੁਤ ਤਕੜਾ ਸੀ।

ਅੰਗ੍ਰੇਜ ਖੜ੍ਹਾ ਕੜਕ ਰਿਹਾ ਸੀ, "ਸਿਪਾਹੀਓ! ਇਸ ਕੋ ਪਕੜ ਕਰ ਥਾਨੇ ਲੈ ਚਲੋ।"

ਇਸ ਨੂੰ ਤੁਸੀਂ ਫੜ ਕੇ ਨਹੀਂ ਲੈ ਜਾ ਸਕਦੇ। ਜੇ ਇਹੋ ਜਿਹੀ ਵਧੀਕੀ ਕਰੋਗੇ ਤਾਂ ਸਾਰਾ ਪਿੰਡ ਤੁਹਾਡੇ ਗਲ ਪੈ ਜਾਵੇਗਾ। ਤੁਸੀਂ ਅਜੇ ਇਕੱਠੇ ਹੋਏ ਕਿਸਾਨਾਂ ਦੀ ਸ਼ਕਤੀ ਬਾਰੇ ਨਹੀਂ ਜਾਣਦੇ। ਪਤਾ ਮੈਂ ਕੌਣ ਹਾਂ। 'ਮੈਂ ਨੰਗਲ ਸ਼ਾਮਾ ਪਿੰਡ ਦਾ ਹਾਂ। ਮੇਰਾ ਪਿੰਡ ਜੱਟਾਂ ਦਾ ਪਿੰਡ ਹੈ। ਪਰ ਕੋਈ ਸ਼ਰਾਬ ਦੇ ਨੇੜੇ ਨਹੀਂ ਜਾਂਦਾ। ਮੇਰੇ ਪਿੰਡ ਤੋਂ ਅੰਗ੍ਰੇਜ਼ ਸਰਕਾਰ ਬਹੁਤ ਡਰਦੀ ਹੈ, ਕਿਉਂਕਿ ਮੇਰੇ ਪਿੰਡ ਦੇ ਲੋਕਾਂ ਵਿਚ ਸੱਚ ਕਹਿਣ ਤੇ ਗ਼ਰੀਬ ਦੀ ਰਖਿਆ ਕਰਨ ਦੀ ਦਲੇਰੀ ਹੈ। ਮੈਂ ਕਿਸੇ ਗਰੀਬ ਨਾਲ ਵਧੀਕੀ ਨਹੀਂ ਹੋਣ ਦਿਆਂਗਾ।'

ਰੌਲਾ ਸੁਣ ਕੇ ਖੇਤਾਂ ਵਿਚ ਕੰਮ ਕਰਦੇ ਲੋਕ ਉਥੇ ਆ ਗਏ। ਆਪਣੇ ਸਾਥੀ ਨੂੰ ਘਿਰਿਆ ਵੇਖ ਕੇ ਘਬਰਾ ਗਏ। ਉਨ੍ਹਾਂ ਨੇ ਝੱਟ ਸਾਰੀ ਗੱਲ ਸਮਝ ਲਈ ਤੇ ਆਪਣੇ ਮਨ ਵਿਚ ਕੋਈ ਫ਼ੈਸਲਾ ਕਰ ਲਿਆ। ਉਨ੍ਹਾਂ ਨੇ ਪੁਲਸ ਵਾਲਿਆ ਨੂੰ ਤਾਂ ਕੁਝ ਨਾ ਕਿਹਾ ਤੇ ਦੌੜ ਕੇ ਕਾਰ ਦੇ ਦੁਆਲੇ ਘੇਰਾ ਪਾ ਲਿਆ। ਲੋਕਾਂ ਨੂੰ ਕਾਰ ਵੱਲ ਆਉਂਦਿਆਂ ਵੇਖ ਕੇ ਅੰਗ੍ਰੇਜ਼ ਕਾਰ ਵਿਚ ਬੈਠ ਕੇ ਸਟਾਰਟ ਕਰਨ ਲੱਗਾ।

ਲੋਕ ਕੜਕੇ, "ਅਸੀਂ ਦੁਆਬੇ ਦੇ ਹਾਂ ਜਿੱਥੇ ਬੱਬਰਾਂ ਨੇ ਅਣਖ ਦੀਆਂ ਜੋਤਾਂ ਜਗਾਈਆਂ ਸਨ। ਅਸੀਂ ਨਾ ਕਦੀ ਕਿਸੇ ਦੀ ਵਧੀਕੀ ਸਹੀ ਹੈ ਤੇ ਨਾ ਕਿਸੇ ਨਾਲ ਵਧੀਕੀ ਕੀਤੀ ਹੈ। ਨਾ ਕਿਸੇ ਨੂੰ ਕਦੀ ਡਰਾਇਆ ਹੈ ਨਾ ਕਦੀ ਕਿਸੇ ਤੋਂ ਡਰੇ ਹਾਂ। ਅਸੀਂ ਸਤਿਕਾਰ ਨਾਲ ਜੀ ਆਇਆਂ ਕਹਿਣੀ ਹੀ ਜਾਣਦੇ ਹਾਂ ਤੇ ਵਧੀਕੀ ਕਰਨ ਵਾਲੇ ਨਾਲ ਨਜਿਠਣਾ ਵੀ ਜਾਣਦੇ ਹਾਂ। ਭਲਾ ਮਾਨਸ ਬਣਕੇ ਆਪਣੇ ਸਿਪਾਹੀਆਂ ਨੂੰ ਲੈ ਜਾਹ।"

ਅੰਗ੍ਰੇਜ਼ ਨੇ ਕਾਰ ਸਟਾਰਟ ਕਰਨੀ ਚਾਹੀ ਪਰ ਉਹ ਨਾ ਹੋਈ। ਮਸੀਂ ਮਸੀਂ ਕਾਰ ਸਟਾਰਟ ਕੀਤੀ ਉਹ ਉਥੋਂ ਝੱਟ ਪੱਟ ਦੌੜਨਾ ਚਾਹੁੰਦਾ ਸੀ। ਕਾਰ ਕਣਕ ਦੇ ਵੱਢ ਵਿਚ ਖੜ੍ਹੀ ਸੀ। ਅੰਗ੍ਰੇਜ਼ ਜਦ ਕਾਰ ਨੂੰ ਝੱਟ ਪੱਟ ਮੋੜਨੇ ਲੱਗਾ ਤਾਂ ਕਾਰ ਉਲਟ ਗਈ।

ਅੰਗ੍ਰੇਜ਼ ਦੇ ਸੱਟਾਂ ਲੱਗ ਗਈਆਂ। ਮੇਮ ਤੇ ਬੱਚਾ ਬਾਹਰ ਡਿੱਗ ਪਏ। ਲੋਕ ਹੁਣ ਅੰਗ੍ਰੇਜ਼ ਨੂੰ ਸੋਧਣਾ ਚਾਹੁੰਦੇ ਸਨ। ਉਹ ਡਿੱਗੇ ਅੰਗ੍ਰੇਜ ਦੇ ਦੁਆਲੇ ਹੋ ਗਏ ਤੇ ਅੰਗ੍ਰੇਜ ਨੂੰ ਘੂਰ ਘੂਰ ਕੇ ਵੇਖਣ ਲਗੇ। ਭਗਵਾਨ ਸਿੰਘ ਨੇ ਲੋਕਾਂ ਦੇ ਇਰਾਦੇ ਨੂੰ ਸਮਝ ਲਿਆ। ਉਹ ਝੱਟ ਪੱਟ ਅੰਗ੍ਰੇਜ਼ ਦੇ ਲਾਗੇ ਆ ਗਿਆ। ਸਿਪਾਹੀ ਵੀ ਉਥੇ ਆ ਗਏ, ਭਗਵਾਨ ਸਿੰਘ ਨੇ ਅੰਗ੍ਰੇਜ਼ ਨੂੰ ਦਲਾਸਾ ਦਿੱਤਾ। ਮੇਮ ਨੂੰ ਉਠਾਇਆ ਤੇ ਬੱਚੇ ਨੂੰ ਚੁੱਕ ਲਿਆ। ਸਿਪਾਹੀਆ ਨੇ ਲੋਕਾਂ ਨੂੰ ਪਰੇ ਹਟਾਉਣਾ ਚਾਹਿਆਂ ਪਰ ਲੋਕ ਆਕੜ ਗਏ। ਭਗਵਾਨ ਸਿੰਘ ਨੇ ਸਿਪਾਹੀਆਂ ਨੂੰ ਕਿਹਾ, "ਤੁਸੀ ਕਾਰ ਨੂੰ ਸਿੱਧੀ ਕਰੋ। ਮੈਂ ਤੁਹਾਡੇ ਸਾਹਿਬ ਦੀ ਰਾਖੀ ਕਰਦਾ ਹਾਂ।"

ਭਗਵਾਨ ਸਿੰਘ ਨੇ ਸਾਥੀਆਂ ਨੂੰ ਹੱਥ ਜੋੜ ਕੇ ਕਿਹਾ, "ਭਰਾਵੋ ਆਪਾਂ ਭਾਰਤੀ ਹਾਂ। ਆਪਾਂ ਪਾਪ ਦੇ ਵੈਰੀ ਹਾਂ ਪਾਪੀ ਦੇ ਨਹੀਂ। ਆਪਾਂ ਕਿਸੇ ਦੀ ਵਧੀਕੀ ਦਾ ਲਾਭ ਨਹੀਂ ਉਠਾਉਣਾ, ਅੰਗ੍ਰੇਜ਼ ਹੁਣ ਜ਼ਖਮੀ ਹੋ ਗਿਆ। ਜ਼ਖਮੀ ਦਾ ਕੋਈ ਧਰਮ ਨਹੀਂ ਹੁੰਦਾ ਕੋਈ ਜਾਤ ਨਹੀਂ ਹੁੰਦੀ। ਉਹ ਕੇਵਲ ਰੱਬ ਦਾ ਰੂਪ ਹੁੰਦਾ ਹੈ। ਹੁਣ ਸਾਡਾ ਫਰਜ਼ ਇਨ੍ਹਾਂ ਦੀ ਮਲ੍ਹਮ ਪੱਟੀ ਕਰਨੀ ਹੈ। ਬਦਲਾ ਨਹੀਂ ਲੈਣਾ ਹੈ। ਇਕ ਜਣਾ ਜਾਉ ਤੇ ਡਿਸਪੈਂਸਰੀ ਵਿਚੋਂ ਦਵਾਈ ਤੇ ਪੱਟੀਆਂ ਲਿਆਓ।" ਉਸ ਨੇ ਅੰਗ੍ਰੇਜ਼ ਦੀਆਂ ਰਗੜਾਂ ਦਾ ਲਹੂ ਪੂੰਝਿਆ।

ਆਦਮੀ ਝੱਟ ਪੱਟ ਪੱਟੀਆਂ ਤੇ ਦਵਾਇਆਂ ਲੈ ਆਇਆ। ਭਗਵਾਨ ਸਿੰਘ ਨੇ ਪਹਿਲਾਂ ਜ਼ਖਮ ਸਾਫ਼ ਕੀਤੇ, ਫੇਰ ਦਵਾਈ ਲਾਈ ਤੇ ਫੇਰ ਪੱਟੀਆਂ ਬੰਨ੍ਹ ਦਿੱਤੀਆਂ। ਪਟੀਆਂ ਬੰਨ੍ਹ ਕੇ ਆਪ ਉਸ ਨੂੰ ਫੜ ਕੇ ਕਾਰ ਵਿਚ ਬਿਠਾਇਆ। ਸਿਪਾਹੀ, ਭਗਵਾਨ ਸਿੰਘ ਦਾ ਪਹਿਲਾ ਵਤੀਰਾ ਤੇ ਹੁਣ ਦਾ ਵਤੀਰਾ ਵੇਖ ਕੇ ਹੈਰਾਨ ਹੋ ਰਹੇ ਸਨ।

ਅੰਗ੍ਰੇਜ਼ ਕਾਰ ਵਿਚ ਬੈਠ ਕੇ ਇਉਂ ਕਹਿਣ ਲਗਾ, "ਕਿੰਨਾ ਫਰਕ ਏ ਸਾਡੇ ਵਿਚ ਤੇ ਕਿਰਤੀਆਂ ਵਿਚ। ਮੈਂ ਇਨ੍ਹਾਂ ਦੀ ਫਸਲ ਵੀ ਖਰਾਬ ਕੀਤੀ। ਚੁਪੇੜ ਵੀ ਮਾਰੀ ਤੇ ਇਸ ਨੂੰ ਫੜਾਉਣ ਲਈ ਸਿਪਾਹੀ ਵੀ ਲਿਆਂਦੇ ਤੇ ਮੈਂ ਹੋਰ ਸਿਪਾਹੀ ਲਿਆਉਣ ਲਈ ਕਹਿ ਰਿਹਾ ਸਾਂ।"

ਇਹ ਮੇਰੀ ਬੋਟੀ ਬੋਟੀ ਕਰ ਸਕਦੇ ਸਨ। ਪਰ ਇਹ ਮੇਰੀ ਮਲ੍ਹਮ ਪੱਟੀ ਕਰ ਰਹੇ ਹਨ। ਮੈਂ ਇਹੋ ਜਿਹੇ ਲੋਕ ਕਿਸੇ ਦੇਸ਼ ਵਿਚ ਨਹੀਂ ਵੇਖੇ। ਇਹ ਅਨਿਆਂ ਦੇ ਵਿਰੁਧ ਅੜਨਾ ਵੀ ਜਾਣਦੇ ਹਨ ਤੇ ਦੁੱਖੀ ਦੀ ਸੇਵਾ ਵੀ ਕਰਨਾ ਜਾਣਦੇ ਹਨ। ਪਤਾ ਨਹੀਂ ਇਨ੍ਹਾਂ ਨੇ ਇਹ ਸਿੱਖਿਆ ਕਿਥੋਂ ਲਈ ਹੈ। ਇਹ ਭਾਰਤੀ ਧੰਨ ਹਨ। ਪੰਜਾਬ ਦੇ ਕਿਸਾਨ ਧੰਨ ਹਨ।

ਮੇਮ ਕਾਰ ਵਿਚੋਂ ਬੋਲੀ। ਇਹ ਭਾਰਤੀ ਨਿਡਰ ਵੀ ਬੜੇ ਹਨ, ਦਲੇਰ ਵੀ ਬੜੇ ਹਨ ਤੇ ਕਿਸੇ ਦੀ ਕਮਜ਼ੋਰੀ ਦਾ ਲਾਭ ਨਹੀਂ ਉਠਾਉਂਦੇ।

ਭਗਵਾਨ ਸਿੰਘ ਨੇ ਕਿਹਾ, "ਸਾਹਿਬ ਸਾਨੂੰ ਸਾਰਿਆਂ ਵਿਚ ਇਕ ਜੋਤ ਵੇਖਣ ਦੀ ਸੂਝ ਹੈ। ਇਹ ਸੂਝ ਸਾਨੂੰ ਗੁਰੂਆਂ ਨੇ ਬਖਸ਼ੀ ਹੈ, ਅਸੀਂ ਬੇਇਨਸਾਫੀ ਦੇ ਵੈਰੀ ਹਾਂ, ਬੇਇਨਸਾਫੀ ਕਰਨ ਵਾਲੇ ਦੇ ਨਹੀਂ। ਅਸੀਂ ਪਾਪ ਦੇ ਵੈਰੀ ਹਾਂ, ਪਾਪੀ ਦੇ ਨਹੀਂ, ਕਿਉਂਕਿ ਅਸੀਂ ਪਾਪੀ ਵਿਚ ਵੀ ਸਰਬਵਿਆਪਕ ਨੂੰ ਵੇਖਦੇ ਹਾਂ, ਤੇ ਪਾਪੀ ਨੂੰ ਪਾਪ ਤੋਂ ਮੁਕਤ ਕਰਕੇ ਉਸ ਨੂੰ ਅਸਲੀ ਮਨੁੱਖ ਬਣਾਉਣ ਦੀ ਚੇਸ਼ਟਾ ਰਖਦੇ ਹਾਂ।"

ਅੰਗ੍ਰੇਜ਼ ਨੇ ਹੱਥ ਜੋੜ ਕੇ ਕਿਹਾ, "ਅਜ ਮੈਂ ਨਵਾਂ ਚਾਨਣ ਲੈ ਕੇ ਜਾ ਰਿਹਾ ਹਾਂ ਕਿ ਸਭ ਵਿਚ ਇੱਕ ਜੋਤ ਹੈ।"



# ਸਭ ਵਿਚ ਇਕੋ ਨੂਰ ਹੈ

ਭਗਤੂ ਜਦ ਨਿਸ਼ਾਰ ਵਿਚੋਂ ਪਾਣੀ ਪੀਣ ਲੱਗਾ ਤਾਂ ਖੂਹ ਰੋਕਣ ਵਾਲੇ ਬੇਲਾ ਸਿੰਘ ਨੇ ਗਾਧੀ ਤੋਂ ਉੱਤਰ ਕੇ ਭਗਤੂ ਦੇ ਕਾੜ ਕਰਕੇ ਚਪੇੜ ਮਾਰੀ "ਓਏ ਤੂੰ ਨਿਸਾਰ ਵਿਚੋ ਪਾਣੀ ਪੀ ਰਿਹਾ ਏਂ : ਤੈਨੂੰ ਪਤਾ ਨਹੀਂ ਤੂੰ ਕੌਣ ਏਂ ਤੇ ਤੈਨੂੰ ਕਿਥੋਂ ਪਾਣੀ ਪੀਣਾ ਚਾਹੀਦਾ ਹੈ। ਚਲ ਆਡ ਵਿਚ ਪਾਣੀ ਪੀ।" ਭਗਤੂ ਸਕੂਲੇ ਆ ਰਹਾ ਸੀ। ਮਈ 1935 ਦਾ ਮਹੀਨਾ ਸੀ ਗਰਮੀ ਬਹੁਤ ਸੀ। ਭਗਤੂ ਭੈ-ਭੀਤ ਹੋਇਆ ਆਡ ਵਿਚੋ ਪਾਣੀ ਪੀਣ ਲੱਗ ਪਿਆ।

ਐਨੇ ਨੂੰ ਇਕ ਸਰਦਾਰ ਲੰਘਿਆ। ਉਸ ਨੇ ਦੂਰੋਂ ਭਗਤੂ ਦੇ ਚਪੇੜ ਪੈਂਦੀ ਵੇਖ ਲਈ ਸੀ।

'ਚੌਧਰੀ ਜੀ ! ਇਸ ਦੇ ਚੁਪੇੜ ਕਿਉਂ ਮਾਰੀ ਏ।'

'ਇਹ ਨਿਸ਼ਾਰ ਚੋਂ ਪਾਣੀ ਪੀਂਦਾ ਸੀ।'

'ਫੇਰ ਕੀ ਹੋਇਆ ?'

'ਇਹ ਨੀਵੀਂ ਜਾਤ ਦਾ ਏ।'

'ਕਪੜੇ ਤਾਂ ਇਸ ਦੇ ਤੇਰੇ ਮੁੰਡੇ ਨਾਲੋਂ ਵੀ ਸੋਹਣੇ ਨੇ, ਜਿਹੜਾ ਨੱਕੇ ਮੋੜਦਾ ਏ। ਕੀ ਜਾਤ ਇਸ ਦੇ ਮੱਥੇ ਉਤੇ ਲਿਖੀ ਹੋਈ ਏ ?'

'ਕਪੜਿਆਂ ਨਾਲ ਜਾਤਾਂ ਨਹੀਂ ਬਦਲਿਆਂ ਕਰਦੀਆਂ, ਸਰਦਾਰ ਜੀ।'

'ਹੋਰ ਕਿਵੇਂ ਬਦਲਿਆਂ ਕਰਦੀਆਂ ਨੇ ?'

'ਕਰਮਾਂ ਨਾਲ।'

'ਫੇਰ ਤਾਂ ਉਸ ਦੀ ਜਾਤ ਬਹੁਤ ਉਚੀ ਹੋਣੀ ਚਾਹੀਦੀ ਹੈ।'

'ਕਿਉਂ।'

'ਮੁੰਡਾ ਬਹੁਤ ਹਲੀਮੀ ਨਾਲ ਬੋਲਦਾ ਹੈ। ਵੱਡਿਆਂ ਦਾ ਸਤਿਕਾਰ ਕਰਦਾ ਹੈ। ਜਦ ਕਿ ਤੁਹਾਡਾ ਮੁੰਡਾ ਗਾਲ੍ਹਾਂ ਕੱਢਦਾ ਹੈ।'

ਅੱਜ ਦੇ ਕਰਮਾਂ ਨਾਲ ਨਹੀਂ ਪਿਛਲੇ ਕਰਮਾਂ ਨਾਲ ਜਾਤਾਂ ਬਦਲਦੀਆਂ ਹਨ। ਪਰ ਤੁਸੀਂ ਛਡੋ ਇਨ੍ਹਾਂ ਗੱਲਾਂ ਨੂੰ। ਤੁਸੀਂ ਆਪਣਾ ਪੈਂਡਾ ਮੋਟਾ ਨਾ ਕਰੋ ਤੇ ਮੈਨੂੰ ਐਵੇਂ ਤੰਗ ਨਾ ਕਰੋ। 'ਜਾਤਾਂ ਨਹੀਂ ਧੋਤੀਆਂ ਜਾ ਸਕਦੀਆਂ।'

ਸਰਦਾਰ ਨੇ ਬੇਲਾ ਸਿੰਘ ਨਾਲ ਬਹਿਸ ਕਰਨੀ ਚੰਗੀ ਨਾ ਸਮਝੀ ਤੇ ਚਲਾ ਗਿਆ ਪਰ ਉਹ ਭਗਤੂ ਨੂੰ ਚੁਬਚੇ ਵਿੱਚੋਂ ਨਿਕਲੇ ਪਾਣੀ ਨੂੰ ਪੀਂਦਿਆਂ ਵੇਖ ਕੇ ਬੜਾ ਦੁੱਖੀ ਹੋਇਆ।

ਬੇਲਾ ਸਿੰਘ ਦਾ ਛੋਟਾ ਮੁੰਡਾ ਅਰਜਨ ਸਿੰਘ ਭਗਤੂ ਨਾਲ ਪੜ੍ਹਦਾ ਸੀ। ਬੇਲਾ ਸਿੰਘ ਦੀ ਪਤਨੀ ਪੁੰਨਾ ਨਿੱਤ ਅਰਜਨ ਨੂੰ ਸਮਝਾਉਂਦੀ ਸੀ ਕਿ ਨੀਵੀਂ ਜਾਤ ਵਾਲਿਆਂ ਨਾਲ ਨਹੀਂ ਖੇਡਣਾ

ਹੈ। ਜਦ ਉਸ ਨੂੰ ਪਤਾ ਲਗਦਾ ਕਿ ਉਹ ਭਗਤੂ ਨਾਲ ਖੇਡ ਕੇ ਆਇਆ ਹੈ ਤਾਂ ਉਹ ਅਰਜਨ ਨੂੰ ਬਾਹਰ ਖੜ੍ਹਾ ਕਰਕੇ ਪਹਿਲਾਂ ਸੁੱਚੇ ਜਲ ਜਾਂ ਗੰਗਾ ਜਲ ਦਾ ਛਿੱਟਾ ਦਿੰਦੀ ਤਾਂ ਉਸ ਨੂੰ ਅੰਦਰ ਲੰਘਾਉਂਦੀ। ਪੁੰਨਾ ਛੂਤ ਤੇ ਭਿੱਟ ਬਹੁਤ ਮੰਨਦੀ ਸੀ।



ਦੋਵੇਂ ਦਸਵੀਂ ਪਾਸ ਕਰਕੇ ਕਾਲਜ ਵਿਚ ਦਾਖ਼ਲ ਹੋ ਗਏ। ਦੋਵੇਂ ਕਾਲਜ ਦੀ ਫੁਟਬਾਲ ਦੀ ਟੀਮ ਵਿਚ ਸਨ। ਉਹ ਕਾਲਜ ਵਿਚ ਇਕੱਠੇ ਰਹਿੰਦੇ। ਇਕੱਠੇ ਖਾਂਦੇ ਪੀਂਦੇ ਪਰ ਪਿੰਡ ਵਿਚ ਇਸ ਗੱਲ ਦਾ ਪਤਾ ਨਾ ਲੱਗਣ ਦਿੰਦੇ ਕਿਉਂਕਿ ਪੁੰਨਾ ਕਈ ਵਾਰ ਭਗਤੂ ਦੇ ਬਾਪ ਨੂੰ ਮਿਹਣਾ ਦੇ ਜਾਇਆ ਕਰਦੀ ਸੀ ਕਿ ਤੁਹਾਡਾ ਮੁੰਡਾ ਜਾਣਕੇ ਸਾਡੇ ਮੁੰਡੇ ਨੂੰ ਤੇ ਮੁੰਡੇ ਦੀ ਰੋਟੀ ਨੂੰ ਭਿਟਾ ਦੇਂਦਾ ਹੈ।

ਅਰਜਨ ਦੀ ਭੂਆ ਦਾ ਪੁੱਤਰ ਹਰਬੰਸ ਭਗਤੂ ਦੇ ਵੱਡੇ ਭਰਾ ਨਾਲ ਮੈਡੀਕਲ ਕਾਲਜ ਵਿਚ ਪੜ੍ਹਦਾ ਸੀ। ਇਕ ਦੁਰਘਟਨਾ ਵਿਚ ਹਰਬੰਸ ਦੇ ਬਹੁਤ ਸਟਾਂ ਲੱਗ ਗਈਆਂ ਤੇ ਖ਼ੂਨ ਬਹੁਤ ਨਿਕਲ ਗਿਆ। ਜਾਨ ਬਚਾਉਣ ਲਈ ਹੋਰ ਖ਼ੂਨ ਦੇਣਾ ਬਹੁਤ ਜ਼ਰੂਰੀ ਸੀ। ਕਈਆਂ ਦਾ ਖ਼ੂਨ ਪਰਖਿਆ ਪਰ ਕੇਵਲ ਭਗਤੂ ਦੇ ਵੱਡੇ ਭਰਾ ਦਾ ਹੀ ਖ਼ੂਨ ਹਰਬੰਸ ਦੇ ਖ਼ੂਨ ਨਾਲ ਰਲਿਆ ਇਉਂ ਭਗਤੂ ਦੇ ਭਰਾ ਦੇ ਖ਼ੂਨ ਨਾਲ ਹੀ ਹਰਬੰਸ ਬਚਿਆ ਸੀ। ਹਰਬੰਸ ਇਹ ਗੱਲ ਆਪਣੀ ਮਾਮੀ ਨੂੰ ਦੱਸਣ ਆਇਆ ਸੀ ਕਿ ਤੁਹਾਡੇ ਮੁੰਡੇ ਦੇ ਜਮਾਤੀ ਦੇ ਵਡੇ ਭਰਾ ਨੇ ਉਸ ਦੀ ਜਾਨ ਬਚਾਈ ਹੈ।

ਪੁੰਨਾ ਸੋਚਣ ਲੱਗ ਪਈ ਮੇਰੀ ਨਣਾਨ ਦੇ ਮੁੰਡੇ ਦਾ ਖ਼ੂਨ ਭਗਤੂ ਦੇ ਭਰਾ ਨਾਲ ਕਿਉਂ ਰਲਿਆ। ਕੀ ਅਸੀਂ ਸਾਰੇ ਇਕ ਹਾਂ ਕੀ ਸਾਡਾ ਸਭ ਦਾ ਖ਼ੂਨ ਇਕ ਹੈ? ਕੀ ਜਾਤਾਂ ਦੀ ਵੰਡ ਐਵੇਂ ਹੀ ਹੈ?

ਕਦੀ ਉਸਦਾ ਜੀ ਕਰਦਾ ਕਿ ਉਹ ਭਗਤੂ ਦੇ ਘਰ ਜਾ ਕੇ ਉਸ ਦੇ ਘਰਦਿਆਂ ਤੋਂ ਮੁਆਫ਼ੀ ਮੰਗੇ। ਪਰ ਉਸ ਦੀ ਭਗਤੂ ਦੇ ਘਰ ਜਾਣ ਦੀ ਹਿੰਮਤ ਨਾ ਪਈ।

ਜਦ ਇਸ ਗੱਲ ਦਾ ਪਤਾ ਬੇਲਾ ਸਿੰਘ ਨੂੰ ਲੱਗਾ ਤਾਂ ਉਹ ਬਹੁਤ ਦੁੱਖੀ ਹੋਇਆ ਤੇ ਕਹਿਣ ਲੱਗਾ। ਐਵੇਂ ਬਕਵਾਸ ਕਰਦੇ ਹਨ। ਝੂਠ ਬੋਲਦੇ ਹਨ। ਜੱਟ ਦਾ ਖ਼ੂਨ ਨੀਵੀਂ ਜਾਤ ਦੇ ਆਦਮੀ ਦੇ

ਖ਼ੂਨ ਨਾਲ ਕਿਵੇਂ ਰਲ ਸਕਦਾ ਹੈ। ਡਾਕਟਰ ਵੀ ਭਗਤੂ ਦੀ ਜਾਤ ਦਾ ਹੋਣਾ ਹੈ ਇਸ ਲਈ ਉਸ ਨੇ ਆਪਣੀ ਜਾਤ ਨੂੰ ਸਾਡੇ ਬਰਾਬਰ ਲਿਆਉਣ ਲਈ ਇਹ ਗੱਲ ਬਣਾ ਲਈ ਹੈ। ਸਾਡਾ ਖ਼ੂਨ ਜੱਟਾਂ ਦਾ ਪਵਿੱਤਰ ਖ਼ੂਨ ਕੰਮੀਆਂ ਨਾਲ ਕਿਵੇਂ ਰਲ ਸਕਦਾ ਏ ?'

ਕੁਝ ਸਮੇਂ ਮਗਰੋਂ ਪਿੰਡ ਵਿਚ ਹੈਜ਼ਾ ਫੈਲ ਗਿਆ। ਲੋਕ ਬੜੀ ਤੇਜ਼ੀ ਨਾਲ ਬਹੁਤ ਗਿਣਤੀ ਵਿਚ ਮਰਨ ਲੱਗ ਪਏ। ਬਹੁਤ ਸਾਰੇ ਲੋਕ ਆਪਣੇ ਰੋਗੀ ਰਿਸ਼ਤੇਦਾਰਾਂ ਨੂੰ ਘਰਾਂ ਵਿਚ ਛੱਡ ਕੇ ਆਪ ਪਿੰਡੋਂ ਬਾਹਰ ਚਲੇ ਗਏ। ਹਰ ਕੋਈ ਆਪਣੀ ਹੀ ਜਾਨ ਬਚਾ ਰਿਹਾ ਸੀ। ਕਿਸੇ ਨੂੰ ਕਿਸੇ ਦਾ ਦਰਦ ਨਹੀਂ ਸੀ।

ਭਗਤੂ ਡਾਕਟਰ ਬਣਕੇ ਭਗਤ ਰਾਮ ਬਣ ਗਿਆ ਸੀ। ਉਸ ਦੀ ਡਿਊਟੀ ਆਪਣੇ ਹੀ ਪਿੰਡ ਲੱਗ ਗਈ ਸੀ। ਉਹ ਹਰ ਘਰ ਜਾ ਕੇ ਬੀਮਾਰਾਂ ਨੂੰ ਵੇਖ ਰਿਹਾ ਸੀ। ਉਹ ਬੇਲਾ ਸਿੰਘ ਦੇ ਘਰ ਗਿਆ। ਉਹ ਦੇਖ ਕੇ ਹੈਰਾਨ ਰਹਿ ਗਿਆ ਕਿ ਬੇਲਾ ਸਿੰਘ ਇਕੱਲਾ ਹੀ ਤੜਫ ਰਿਹਾ ਸੀ। ਉਸ ਦੀ ਪਤਨੀ, ਪੁੱਤਰ, ਨੂੰਹਾਂ ਆਦਿ ਸਭ ਉਸ ਨੂੰ ਛੱਡ ਗਏ ਸਨ। ਉਹ ਅੱਧ ਬੇਹੋਸ਼ ਹੋਇਆ ਪਿਆ ਸੀ। ਭਗਤ ਰਾਮ ਉਸ ਨੂੰ ਚੁੱਕ ਕੇ ਆਪਣੇ ਤੰਬੂ ਵਿਚ ਲੈ ਆਇਆ। ਬਹੁਤ ਮਿਹਨਤ ਨਾਲ ਉਸ ਦਾ ਇਲਾਜ ਕੀਤਾ। ਚਾਰ ਦਿਨ ਮਗਰੋਂ ਉਹ ਬਿਲਕੁਲ ਰਾਜ਼ੀ ਹੋ ਗਿਆ। ਰਾਜ਼ੀ ਹੋ ਕੇ ਬੇਲਾ ਸਿੰਘ ਨੇ ਭਗਤ ਰਾਮ ਨੂੰ ਪਛਾਣ ਲਿਆ ਤੇ ਤਰਲੇ ਕਰਕੇ ਇਉਂ ਕਹਿਣ ਲੱਗਾ, "ਕਾਕਾ! ਮੈਂ ਤੈਨੂੰ ਨੀਵੀਂ ਜਾਤ ਦਾ ਸਮਝਕੇ ਤੇਰੇ ਚਪੇੜ ਮਾਰੀ ਸੀ। ਤੈਨੂੰ ਆਡ ਚੋਂ ਪਾਣੀ ਪੀਣ ਲਈ ਕਿਹਾ ਸੀ। ਤੈਨੂੰ ਜੇ ਸਾਡਾ ਮੁੰਡਾ ਛੋਹ ਜਾਂਦਾ ਸੀ ਤਾਂ ਅਸੀਂ ਉਸ ਨੂੰ ਗੰਗ ਜਲ ਦੇ ਛਿੱਟੇ ਦੇ ਕੇ ਅੰਦਰ ਵਾੜਦੇ ਸਾਂ। ਜਦ ਤੇਰੇ ਵੱਡੇ ਭਰਾ ਦਾ ਖ਼ੂਨ ਮੇਰੇ ਭਾਣਜੇ ਨਾਲ ਰਲਿਆ ਸੀ ਤਾਂ ਵੀ ਮੈਂ ਇਸ ਤੇ ਇਤਬਾਰ ਨਹੀਂ ਕੀਤਾ। ਤੂੰ ਸਭ ਕੁਝ ਭੁਲਾਕੇ ਮੇਰੀ ਸੇਵਾ ਕਰਕੇ ਮੇਰੀ ਜਾਨ ਬਚਾਈ ਹੈ, ਮੈਂ ਤੇਰਾ ਸਦਾ ਦੇਣਦਾਰ ਰਹਾਂਗਾ।"

'ਜੀ ਇਹ ਤਾਂ ਮੇਰਾ ਫਰਜ਼ ਸੀ ਮੈਂ ਤਾਂ ਆਪਣਾ ਫਰਜ਼ ਹੀ ਨਿਭਾਇਆ ਹੈ,' ਭਗਤ ਰਾਮ ਨੇ ਬੜੀ ਹਲੀਮੀ ਨਾਲ ਕਿਹਾ।

ਬੇਲਾ ਸਿੰਘ ਨੇ ਪੂਰੀ ਤਰ੍ਹਾਂ ਠੀਕ ਹੋ ਕੇ ਆਪਣੀ ਜ਼ਮੀਨ ਵੇਚ ਦਿੱਤੀ। ਉਸ ਦੇ ਸਾਰੇ ਰਿਸ਼ਤੇਦਾਰ ਉਸ ਨੂੰ ਕੋਸਣ ਲੱਗ ਪਏ। ਉਸ ਕਿਹਾ, "ਤੁਹਾਡੀ ਮੇਰੀ ਕੀ ਸਾਂਝ ਹੈ। ਜੇ ਮੇਰੀ ਸਾਂਝ ਹੁੰਦੀ ਤਾਂ ਕੀ ਤੁਸੀ ਮੈਨੂੰ ਇਉਂ ਤੜਫਦਾ ਸੁੱਟ ਕੇ ਆ ਜਾਂਦੇ ? ਜਿਸ ਨੂੰ ਤੁਸੀਂ ਨੀਚ ਸਮਝਦੇ ਸੀ ਉਸ ਨੇ ਮੇਰੀ ਜਾਨ ਬਚਾਈ ਹੈ। ਉਸ ਨੇ ਮੇਰੀ ਆਪਣੇ ਪਿਤਾ ਨਾਲੋਂ ਵੀ ਵੱਧ ਸੇਵਾ ਕੀਤੀ ਹੈ। ਹੁਣ ਮੈਂ ਐਸਾ ਆਸ਼ਰਮ ਬਣਾਵਾਂਗਾ ਜਿਸ ਰਾਹੀ ਮੈਂ ਦੇਸ਼ ਵਿਚੋਂ ਸਾਰੇ ਜਾਤੀ ਭੇਦ ਮਿਟਾ ਦਿਆਂਗਾ।"

ਉਸ ਨੇ ਇਕ ਬਹੁਤ ਵਧੀਆ ਆਸ਼ਰਮ ਬਣਾਇਆ ਜਿਸ ਵਿਚ ਹਰ ਕੌਮ, ਹਰ ਧਰਮ ਤੇ ਹਰ ਦੇਸ਼ ਦੇ ਬੱਚੇ ਇਕਠੇ ਪੜ੍ਹਾਏ ਜਾਂਦੇ ਸਨ। ਉਹ ਇਕ ਟੱਬਰ ਵਾਂਗ ਇਕੱਠੇ ਹੀ ਰੋਟੀ ਖਾਂਦੇ ਹਨ, ਖੇਡਦੇ ਤੇ ਹੱਸਦੇ ਹਨ।

ਉਸ ਦੇ ਪੁਤਰਾਂ ਨੇ ਕਈ ਝੂਠੀਆਂ ਕਹਾਣੀਆਂ ਬਣਾ ਕੇ ਉਸ ਨੂੰ ਬਦਨਾਮ ਕਰਨਾ ਸ਼ੁਰੂ ਕਰ ਦਿੱਤਾ ਕਿ ਇਹ ਲੋਕਾਂ ਦੀ ਜਾਤ ਭ੍ਰਿਸ਼ਟ ਕਰਦਾ ਹੈ। ਸਵਰਨਜਾਤੀ ਨੂੰ ਬਦਨਾਮ ਕਰਦਾ ਹੈ।

ਇਉਂ ਝੂਠੀਆਂ ਤੋਹਮਤਾਂ ਨਾਲ ਡਰਾ ਕੇ ਉਸ ਨੂੰ ਆਸ਼ਰਮ ਬੰਦ ਕਰਨ ਲਈ ਮਜ਼ਬੂਰ ਕਰਨ ਲੱਗੇ ਪਰ ਉਹ ਆਪਣੇ ਆਦਰਸ਼ ਤੋਂ ਬਿਲਕੁਲ ਨਾ ਡੋਲਿਆ ਸਗੋਂ ਨਿਡਰ ਹੋ ਕੇ ਆਪਣਾ ਕੰਮ ਕਰਨ ਲੱਗਾ ਕਿਉਂਕਿ ਹੁਣ ਉਸ ਦੀ ਅੱਖ ਖੁਲ੍ਹ ਚੁੱਕੀ ਸੀ।

ਜਦ ਬੇਲਾ ਸਿੰਘ ਦੇ ਮੁੰਡਿਆਂ ਤੇ ਰਿਸ਼ਤੇਦਾਰ ਦੀ ਪੇਸ਼ ਨਾ ਗਈ ਤਾਂ ਉਨ੍ਹਾਂ ਨੇ ਬੇਲਾ ਸਿੰਘ ਨੂੰ ਮਰਵਾਉਣ ਦਾ ਯਤਨ ਕੀਤਾ। ਬੇਲਾ ਸਿੰਘ ਨੂੰ ਮਾਰਨ ਲਈ ਕਈ ਢੰਗ ਵਰਤੇ ਪਰ ਪੇਸ਼ ਨਾ ਗਈ।

ਇਕ ਦਿਨ ਉਹ ਆਪਣੇ ਕਮਰੇ ਵਿਚ ਸੁੱਤਾ ਪਿਆ ਸੀ। ਦੋ ਆਦਮੀ ਅੰਦਰ ਆਏ। ਉਨ੍ਹਾਂ ਨੇ ਆਪਣੇ ਮੂੰਹ ਕਪੜੇ ਨਾਲ ਲਕੋਏ ਹੋਏ ਸਨ। ਉਹ ਬੇਲਾ ਸਿੰਘ ਨੂੰ ਚੁੱਕਣ ਹੀ ਲੱਗੇ ਸਨ ਕਿ ਬੇਲਾ ਸਿੰਘ ਦੀ ਅੱਖ ਖੁੱਲ੍ਹ ਗਈ।

ਬੇਲਾ ਸਿੰਘ ਝੱਟ ਉੱਠ ਬੈਠਾ ਤੇ ਕਹਿਣ ਲਗਾ, "ਆਓ ਸੱਜਣ ਜੀ, ਕਿਵੇਂ ਦਰਸਨ ਦਿੱਤੇ ਨੇ ?"

'ਝੱਟ ਪੱਟ ਸਾਡੇ ਨਾਲ ਚਲ।'

'ਸੱਜਣੋਂ ਪਹਿਲਾ ਕੁੱਝ ਖਾ ਪੀ ਤਾਂ ਲਓ। ਭਾਵੇਂ ਕੁਵੇਲੇ ਆਏ ਹੋ ਪਰ ਮੈਂ ਕਾੜ੍ਹਨੇ ਵਿਚੋ ਦੁੱਧ ਕੱਢ ਦਿੰਦਾਂ ਹਾਂ, ਆਏ ਦੀ ਸੇਵਾ ਤਾਂ ਕਰਨੀ ਚਾਹੀਦੀ ਹੈ ਨਾ' ਤੈਨੂੰ ਨਹੀਂ ਪਤਾ ਅਸੋ ਕਾਹਦੇ ਲਈ ਆਏ ਹਾਂ ?

'ਫੇਰ ਮਾਰ ਦਿਉ ਮੈਨੂੰ ਕੋਈ ਉਜਰ ਨਹੀਂ। ਜੇ ਮੇਰੀ ਮੌਤ ਤੁਹਾਡੇ ਹਥੋਂ ਲਿਖੀ ਹੋਈ ਹੈ ਤਾਂ ਮੈ ਕੀ ਕਰ ਸਕਦਾ ਹਾਂ। ਮੈਨੂੰ ਤੇ ਭਾਣਾ ਮੰਨਣਾ ਹੀ ਪਵੇਗਾ। ਤੁਸੀਂ ਆਪਣਾ ਕੰਮ ਨਿਝੱਕ ਹੋਕੇ ਕਰੋ। ਦਸੋਂ ਤੁਸੀਂ ਕਿਸ ਚੀਜ਼ ਨਾਲ ਮਾਰਨਾ ਚਾਹੁੰਦੇ ਹੋ। ਮੈਂ ਉਸੇ ਤਰ੍ਹਾਂ ਤਿਆਰ ਹੋ ਜਾਂਦਾ ਹਾਂ।'

'ਤੈਨੂੰ ਮੌਤ ਤੋਂ ਡਰ ਨਹੀਂ ਲਗਦਾ ?'

'ਸੱਜਣੋ ਡਰ ਕਾਹਦਾ। ਜਨਮ ਮਰਨ ਰੱਬ ਦੇ ਹੱਥ ਹੈ। ਹੁਕਮ ਹੋਇਆ ਤਾਂ ਜੀਵ ਧਰਤੀ ਤੇ ਆ ਗਿਆ। ਹੁਕਮ ਹੋਇਆ ਤੇ ਧਰਤੀ ਛੱਡ ਕੇ ਚਲਾ ਗਿਆ। ਤੁਹਾਨੂੰ ਵੀ ਰੱਬ ਨੇ ਭੇਜਿਆ ਹੈ ਕਿਉਂਕਿ ਦੁਨੀਆਂ ਤੋਂ ਮੇਰਾ ਅੰਨ ਪਾਣੀ ਮੁਕ ਗਿਆ ਹੈ। ਮੈਨੂੰ ਤੁਹਾਡੇ ਤੇ ਗਿਲਾ ਨਹੀਂ। ਤੁਸੀ ਤਾਂ ਰੱਬ ਦੇ ਹੁਕਮ ਦੇ ਬੱਧੇ ਆਏ ਹੋ, ਨਹੀਂ ਤਾਂ ਆਦਮੀ ਆਪਣੇ ਆਪ ਕਾਤਲ ਕਦੀ ਨਹੀਂ ਬਣਦਾ ਹੈ।'

'ਤੂੰ ਅਜਬ ਆਦਮੀ ਹੈ ?'

'ਨਹੀਂ ਮੈਂ ਅਜੀਬ ਬੰਦਾ ਨਹੀਂ ਸਾਧਾਰਨ ਬੰਦਾ ਹਾਂ। ਮੈਨੂੰ ਬਚਾਉਣ ਵਾਲੇ ਵਿਚ ਤੇ ਮਾਰਨ ਵਾਲੇ ਵਿਚ ਇਕ ਨੂਰ ਵਿਖਾਈ ਦਿੰਦਾ ਹੈ। ਸੋ ਤੁਸੀਂ ਆਪਣਾ ਕੰਮ ਕਰੋ ਤੇ ਮੈਨੂੰ ਮੁਕਾਓ।'

ਮਾਰਨ ਆਏ ਦੋਵੇਂ ਬੇਲਾ ਸਿੰਘ ਦੇ ਚਰਨੀਂ ਡਿੱਗ ਪਏ। ਚਾਚਾ ਅਸੀਂ ਤੈਨੂੰ ਮਾਰਨ ਆਏ ਸਾਂ ਪਰ ਤੂੰ ਤਾਂ ਸਾਨੂੰ ਰਾਹੇ ਪਾ ਦਿੱਤਾ।'

'ਚਾਚਾ ਤੂੰ ਗੱਲਾਂ ਗੱਲਾਂ ਵਿਚ ਸਾਨੂੰ ਬਹੁਤ ਪਤੇ ਦੀਆਂ ਗੱਲਾਂ ਦਸ ਗਿਆ ਏ, ਕਿ ਸਭ ਵਿਚ ਇਕ ਨੂਰ ਹੈ ਤਦੇ ਮੈਨੂੰ ਬਣਾਉਣ ਵਾਲੇ ਤੇ ਮਾਰਨ ਵਾਲੇ ਵਿਚ ਇਕ ਨੂਰ ਦਿਸਦਾ ਹੈ। ਚਾਚਾ ਜੀ, 'ਸਾਨੂੰ ਵੀ ਅਸੀਸ ਦਿਓ ਕਿ ਅਸੀਂ ਵੀ ਤੇਰੇ ਵਾਂਗ ਹਰ ਇਕ ਵਿਚ ਇਕ ਜੋਤ ਦੇ ਦਰਸ਼ਨ ਕਰ ਸਕੀਏ।'

'ਜਾਤ ਪਾਤ ਤੋਂ ਉਪਰ ਉਠੋ। ਧਰਮ ਦੇ ਵਖੇੜਿਆ ਤੋਂ ਨਿਰਲੇਪ ਹੋਵੋ। ਆਪਣੇ ਆਪ ਸਭ ਵਿਚ ਇਕ ਜੋਤ ਦਿਸਣ ਲੱਗ ਪਵੇਗੀ। ਜਦ ਦਿਲ ਨਿਰਮਲ ਹੋ ਜਾਵੇਗਾ ਤਾਂ ਆਪਣੇ ਆਪ ਸਭ ਵਿਚ ਇਕ ਨੂਰ ਦਿਸਣ ਲੱਗ ਪਵੇਗਾ।'

ਦੋਵੇਂ ਜੋ ਮਾਰਨ ਆਏ ਸਨ ਬੇਲਾ ਸਿੰਘ ਤੋ ਅਸੀਸ ਲੈ ਕੇ ਤੇ ਚਰਨੀ ਹੱਥ ਲਾ ਕੇ ਚਲੇ ਗਏ।



# ਬਾਲ ਸਾਹਿਤ ਦੀਆ ਕੁਝ ਪੁਸਤਕਾਂ

1. ਨਾ ਕੋ ਬੈਰੀ ਨਾਹੀ ਬਿਗਾਨਾ
2. ਸਾਹਸ ਦੇ ਰੂਪ
3. ਅਜਾਦੀ ਦਾ ਸੁਪਨਾ
4. ਵਹਿ ਪ੍ਰਗਟਿਓ ਮਰਦ ਅਗੰਮੜਾ
5. ਰਾਣਾ ਸੂਰਤ ਸਿੰਘ
6. ਸਾਡੀ ਪਾਰਲੀਮੈਂਟ
7. ਭਾਰਤ ਦਾ ਸੰਵਿਧਾਨ
8. ਪਹਿਲਾਂ ਤੋਲੋ ਫਿਰ ਬੋਲੋ



